# ਸ੍ਰੀ ਗੁਰੂ ਤੇਗ਼ ਬਹਾਦਰ ਜੀ



ਰਾਜਾ ਸਰ ਦਲਜੀਤ ਸਿੰਘ

# ਸ੍ਰੀ ਗੁਰੂ
# ਤੇਗ਼ ਬਹਾਦਰ ਜੀ

ਰਾਜਾ ਸਰ ਦਲਜੀਤ ਸਿੰਘ

ਲਾਹੌਰ ਬੁਕ ਸ਼ਾਪ

*ਲੁਧਿਆਣਾ*

# ਮੁਖ ਬੰਧ

ਆਪਣੇ ਸਕੂਲ ਦੇ ਦਿਨਾਂ ਵਿਚ ਜਦੋਂ ਮੈਂ ਨੌਵੇਂ ਪਾਦਸ਼ਾਹ ਜੀ ਦੀ ਬਾਣੀ ਦਾ ਪਾਠ ਹੁੰਦਾ ਹੋਇਆ ਸੁਣਿਆਂ ਤਾਂ ਮੇਰੇ ਤੇ ਬੜਾ ਹੀ ਅਸਰ ਹੋਇਆ । ਜਦੋਂ ਮੈਨੂੰ ਬਾਅਦ ਵਿਚ ਪਤਾ ਲਗਾ ਕਿ ਸਲੋਕ ਗੁਰੂ ਜੀ ਨੇ ਦਿਲੀ ਜੇਲ੍ਹ ਵਿਚ ਲਿਖੇ ਸਨ ਜਦੋਂ ਆਪ ਜੀ ਨੂੰ ਇਸਲਾਮ ਕਬੂਲ ਕਰਨ ਤੋਂ ਇਨਕਾਰ ਕਾਰਨ ਸ਼ਹੀਦ ਕਰ ਦਿਤਾ ਗਿਆ ਸੀ ਤਾਂ ਮੇਰੇ ਤੇ ਹੋਰ ਵੀ ਅਸਰ ਹੋਇਆ ।

ਦਸਵੇਂ ਤੇ ਆਖਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਕੁਰਬਾਨੀ ਦਾ ਬਿਆਨ ਇਸ ਤਰ੍ਹਾਂ ਕੀਤਾ ਹੈ :

ਤਿਲਕ ਜੰਞੂ ਰਾਖਾ ਪ੍ਰਭੁ ਤਾਕਾ ॥
ਕੀਨੋ ਬਡੋ ਕਲੂ ਮਹਿ ਸਾਕਾ ॥
ਸਾਧਨ ਹੇਤ ਇਤਿ ਜਿਨ ਕਰੀ ॥
ਸੀਸ ਦੀਆ ਪਰ ਸੀ ਨ ਉਚਰੀ ॥
ਧਰਮ ਹੇਤ ਸਾਕਾ ਜਿਨਿ ਕੀਆ ॥
ਸੀਸ ਦੀਆ ਪਰ ਸਿਰਰ ਨ ਦੀਆ ॥

(ਬਚਿਤ੍ਰ ਨਾਟਕ)

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਉਹਨਾਂ ਸਾਰਿਆਂ ਲਈ ਆਪਣਾ ਜੀਵਨ-ਬਲੀਦਾਨ ਕੀਤਾ ਜਿਹੜੇ ਔਰੰਗਜ਼ੇਬ ਦੇ ਜ਼ਬਰ ਤੇ ਜ਼ੁਲਮ ਹੇਠ ਦੁਖ ਭੋਗ ਰਹੇ ਸਨ । ਇਹ ਅਸਲ ਵਿਚ ਜ਼ਬਰ-ਜ਼ੁਲਮ ਸਹਿ ਰਹੀ ਮਾਨਵਤਾ ਲਈ ਸਭ ਤੋਂ ਵਡੀਆਂ ਕੁਰਬਾਨੀਆਂ ਵਿਚੋਂ ਇਕ ਮਹਾਨ ਕੁਰਬਾਨੀ ਸੀ । ਈਸਾ ਜੀ ਦੀ ਕੁਰਬਾਨੀ ਦਾ ਹਵਾਲਾ ਦਿੰਦਿਆਂ ਬਾਈਬਲ ਵਿਚ ਆਖਿਆ ਗਿਆ ਹੈ "ਮਹਾਂ-ਪਿਆਰ ਪਾਸ ਇਸ ਤੋਂ ਵਧ ਮਹਾਨ ਵਿਅਕਤੀ ਹੈ ਹੀ ਨਹੀਂ ਸੀ ਜਿਸ ਨੇ ਆਪਣੇ ਮਿਤ੍ਰ ਲਈ ਆਪਣਾ ਜੀਵਨ-ਬਲੀਦਾਨ ਕਰ ਦਿਤਾ ।"

ਸ਼ਹਾਦਤ ਤੇ ਇਹਨਾਂ ਸਲੋਕਾਂ ਦੀ ਕਥਾ ਨੇ ਮੇਰੇ ਮਨ ਵਿਚ ਸ਼ਰਧਾ ਅਤੇ ਪ੍ਰਸੰਸਾ ਦੀ ਤਰੰਗ ਪੈਦਾ ਕਰ ਦਿਤੀ । ਮੈਂ ਅਕਸਰ ਇਹਨਾਂ ਸਲੋਕਾਂ ਦਾ ਪਾਠ

ਕਰਦਾ ਹੁੰਦਾ ਸਾਂ । ਜਦੋਂ ਕਦੀ ਮੈਂ ਕਿਸੇ ਪੜ੍ਹੇ ਲਿਖੇ ਗਿਆਨਵਾਨ ਵਿਅਕਤੀ ਨੂੰ ਮਿਲਦਾ ਤਾਂ ਮੈਂ ਉਸ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਜੀਵਨ-ਕਥਾ ਤੇ ਉਪਦੇਸ਼ਾਂ ਬਾਰੇ ਦਸਣ ਲਈ ਬੇਨਤੀ ਕਰਦਾ ਤੇ ਜੋ ਉਹ ਦਸਦੇ ਲਿਖ ਲੈਂਦਾ । ਮੈਂ 1908 ਵਿਚ ਇਹਨਾਂ ਸਲੋਕਾਂ ਨੂੰ ਅੰਗਰੇਜ਼ੀ ਵਿਚ ਅਨੁਵਾਦ ਕਰਕੇ ਛਪਵਾਇਆ ।

ਪਿਛਲੇ ਵਰ੍ਹੇ ਮੇਰੇ ਪੁਰਾਣੇ ਕਾਗਜ਼ਾਂ ਵਿਚੋਂ ਇਹ ਲਿਖਤਾਂ ਲਭੀਆਂ ਤਾਂ ਮੈਂ ਸੋਚਿਆ ਕਿ ਇਹਨਾਂ ਨੂੰ ਤਰਤੀਬਵਾਰ ਕਰਕੇ ਸਹੀ ਰੂਪ ਵਿਚ ਛਪਵਾਵਾਂ । ਇਸ ਸਬੰਧ ਵਿਚ ਮੈਂ ਇਹਨਾਂ ਸਜਣਾਂ ਦਾ ਧੰਨਵਾਦੀ ਹਾਂ ਜਿਹਨਾਂ ਪਾਸੋਂ ਮੈਂ ਗੁਰੂ ਤੇਗ਼ ਬਹਾਦਰ ਜੀ ਦੇ ਜੀਵਨ ਬਾਰੇ ਜਾਣਕਾਰੀ ਪ੍ਰਾਪਤ ਕੀਤੀ । ਗਿਆਨੀ ਸੰਤ ਸਿੰਘ ਜੀ ਕਪੂਰਥਲਾ, ਬਾਬਾ ਸੁਮੇਰ ਸਿੰਘ ਜੀ ਪਟਨਾ, ਬੇਦੀ ਉਦੈ ਸਿੰਘ ਗੁਣਾਚੌਰ, ਗਿਆਨੀ ਸਰਦੂਲ ਸਿੰਘ ਅੰਮ੍ਰਿਤਸਰ ਤੇ ਭਾਈ ਕਾਨ੍ਹ ਸਿੰਘ ਨਾਭਾ । ਇਹ ਸਾਰੇ ਸੱਜਣ ਸਿੱਖ ਜਗਤ ਵਿਚ ਕਾਫੀ ਸਨਮਾਨਿਤ ਹਸਤੀਆਂ ਹਨ ਤੇ ਸਿਖ ਇਤਿਹਾਸ ਤੇ ਧਰਮ ਦੇ ਮਾਹਿਰ ਮੰਨੇ ਜਾਂਦੇ ਹਨ ।

ਇਸ ਪੁਸਤਕ ਵਿਚ ਮੈਂ ਗੁਰੂ ਜੀ ਦੇ ਉਪਦੇਸ਼ ਤੇ ਵਿਚਾਰ ਵਟਾਂਦਰੇ ਜਾਂ ਗੋਸ਼ਟਾਂ ਨੂੰ ਇਤਿਹਾਸ ਨਾਲੋਂ ਜ਼ਿਆਦਾ ਥਾਂ ਦੇਣ ਦਾ ਯਤਨ ਕੀਤਾ ਹੈ ਕਿਉਂਕਿ ਇਹ ਉਪਦੇਸ਼ ਹੀ ਹਨ ਜੋ ਦੁਖੀ ਆਤਮਾ ਨੂੰ ਸ਼ਾਂਤੀ-ਪ੍ਰਦਾਨ ਕਰਨ ਦਾ ਕਾਰਜ ਕਰ ਸਕਦੇ ਹਨ । ਜਿਥੇ ਤੱਕ ਸੰਭਵ ਹੋ ਸਕਿਆ ਹੈ ਮੈਂ ਗੋਸ਼ਟਾਂ ਜਾਂ ਗਲਬਾਤ ਅਤੇ ਉਪਦੇਸ਼ਾਂ ਨੂੰ ਉਤਮ ਪੁਰਸ਼ ਵਿਚ ਬਿਆਨ ਕਰਨ ਦਾ ਯਤਨ ਕੀਤਾ ਹੈ ਤਾਂਕਿ ਅਜਿਹਾ ਨਾ ਹੋਵੇ ਕਿ ਉਹ ਆਪਣੀ ਸੁੰਦਰਤਾ, ਸਾਦਗੀ ਅਤੇ ਸ਼ਕਤੀ ਨਾ ਗੁਆ ਦੇਣ ।

ਇਸ ਲਘੁ-ਪੁਸਤਕ ਵਿਚ ਕੁਝ ਸਿਖਿਆ ਬਾਰੇ ਹੈ । ਗੁਰੂ ਜੀ ਦੇ ਉਪਦੇਸ਼ਾਂ ਨੂੰ ਬਿਆਨ ਕਰਨਾ ਬੜਾ ਔਖਾ ਕਾਰਜ ਹੈ ਕਿਉਂਕਿ ਪੂਰਨ-ਮਾਨਵ ਤੇ ਸ਼ਬਦ ਧੁਰ ਆਤਮਾ 'ਚੋਂ ਆਉਂਦੇ ਹਨ ਤੇ ਪਰਮਾਤਮਾਂ ਦੀ ਆਵਾਜ਼ ਹੁੰਦੇ ਹਨ । ਪਰ ਅਸੀਂ ਆਪਣੀ ਗਲਤੀ-ਸੰਪੰਨ ਅਸ਼ੁਧ ਬੁਧੀ ਨਾਲ ਉਹਨਾਂ ਪਾਵਨ ਸ਼ਬਦਾਂ ਦੇ ਅਰਥ ਆਪਣੀ ਨਿਜੀ-ਵਿਚਾਰਧਾਰਾ ਨਾਲ ਕੱਢ ਲੈਂਦੇ ਹਾਂ । ਇਸ ਲਈ ਅਜਿਹੇ ਉਪਦੇਸ਼ਾਂ ਨੂੰ ਸੰਖੇਪ ਰੂਪ ਵਿਚ ਪੇਸ਼ ਕਰਨਾ ਹੋਰ ਵੀ ਕਠਨ ਕਾਰਜ ਹੈ । ਮੈਂ ਸੰਖੇਪ ਵਿਚ ਇਹਨਾਂ ਉਪਦੇਸ਼ਾਂ ਬਾਰੇ ਆਪਣੇ ਪ੍ਰਭਾਵ ਦੱਸਦਾ ਹਾਂ । ਇਹਨਾਂ ਉਪਦੇਸ਼ਾਂ ਦੇ ਰਹੱਸ ਦਾ ਸਹੀ ਬਿਆਨ ਉਹੀ ਕਰ ਸਕਦਾ ਹੈ ਜਿਸ ਨੇ ਇਹਨਾਂ ਤੇ ਅਮਲ ਕੀਤਾ ਹੋਵੇ ਤੇ ਇਹਨਾਂ ਨੂੰ ਮਹਿਸੂਸ ਕੀਤਾ ਹੋਵੇ ।

ਇਸ ਮੁਖ ਬੰਧ ਵਿਚ ਗੁਰੂ ਜੀ ਦੇ ਸ਼ਬਦਾਂ ਦੀ ਵਿਆਖਿਆ ਜਾਂ ਵਿਚਾਰ ਵਟਾਂਦਰਾ ਕਰਨ ਦਾ ਯਤਨ ਨਹੀਂ ਕੀਤਾ ਗਿਆ। ਮੈਂ ਕੁੱਝ ਸਿਧਾਂਤ ਤੇ ਤੱਤ ਜੋ ਇਹਨਾਂ ਨਾਲ ਸਬੰਧਿਤ ਹਨ, ਪਾਠਕਾਂ ਨੂੰ ਸਮਝਣ ਲਈ ਸੌਖੇ ਕਰਨ ਲਈ ਖੋਲ੍ਹ ਕੇ ਬਿਆਨ ਕਰਦਾ ਹਾਂ—

1. ਇਹ ਸਭ ਦਿਸਦਾ ਵਸਦਾ ਅਸਥਿਰ ਹੈ। ਗੁਰੂ ਜੀ ਨੇ ਇਹਨਾਂ ਸਾਰੀਆਂ ਦਿਸਦੀਆਂ-ਵਸਦੀਆਂ ਵਸਤਾਂ ਦੀ ਅਨਿਸਚਿਤਤਾ ਤੇ ਬਹੁਤ ਜ਼ੋਰ ਦਿਤਾ ਹੈ। ਆਪ ਨੇ ਦੁਨੀਆਂ ਤੇ ਇਸ ਦੀ ਹਰ ਵਸਤ ਨੂੰ ਬੱਦਲ ਦੀ ਛਾਂ ਤੇ ਪਾਣੀ ਦੇ ਬੁਲਬੁਲੇ ਨਾਲ ਤੁਲਨਾ ਕੀਤੀ ਹੈ।

2. **ਅਗਿਆਨ** : ਐਂਦ੍ਰਿਕ ਪਦਾਰਥਾਂ ਦੇ ਸੌਂਦਰਯ ਦੀ ਚਮਕ ਕਾਰਨ ਅਤੇ ਨਫਰਤ ਕਾਰਨ ਪ੍ਰਾਣੀ ਇਹਨਾਂ ਨਾਸ਼ਮਾਨ, ਅਸਥਿਰ ਤੇ ਖਤਮ ਹੋਣ ਵਾਲੀਆਂ ਵਸਤਾਂ ਦੀ ਅਸਲੀਅਤ ਨੂੰ ਭੁੱਲ ਕੇ ਨਜ਼ਰ ਅੰਦਾਜ਼ ਕਰ ਦਿੰਦਾ ਹੈ। ਦੁਨੀਆਂ ਵਿਚ ਕੋਈ ਚੀਜ਼ ਵੀ ਸਥਾਈ ਨਹੀਂ ਹੈ ਤੇ ਹਰ ਵਸਤ ਨਿਰੰਤਰ ਬਦਲ ਰਹੀ ਹੈ। ਇਹ ਸੋਚਣ ਦੀ ਥਾਂ ਪ੍ਰਾਣੀ ਇਹਨਾਂ ਵਿਚ ਅਜੇ ਵੀ ਸਥਾਈਪਨ ਮਹਿਸੂਸ ਕਰਦਾ ਹੈ, ਇਹ ਹੀ ਅਗਿਆਨ ਹੈ।

3. **ਅਗਿਆਨ ਦਾ ਕਾਰਨ** : ਅਗਿਆਨ ਦਾ ਕਾਰਨ ਹਉਮੈ ਹੈ। ਇਹ ਵਿਅਕਤੀਗਤ ਜਾਗਰਣ ਹੈ। ਹਉਮੈ ਕਰ ਕੇ ਮਨ ਤੇ ਇੰਦ੍ਰੀਆਂ ਸੁਚੇਤ ਹੁੰਦੀਆਂ ਹਨ ਤੇ ਆਖਿਰ ਦੁਨੀਆਂ ਦੇ ਸੰਪਰਕ ਵਿਚ ਆਉਂਦੀਆਂ ਹਨ। ਮੋਹ ਉਹਨਾਂ ਵਸਤਾਂ ਨਾਲ ਪੈਦਾ ਹੁੰਦਾ ਹੈ ਜਿਹਨਾਂ ਨੂੰ ਅਸੀਂ ਖੁਸ਼ੀ ਪ੍ਰਦਾਨ ਕਰਨ ਵਾਲੀਆਂ ਆਖਦੇ ਹਾਂ ਅਤੇ ਨਫਰਤ ਉਹਨਾਂ ਲਈ ਜਿਹੜੀਆਂ ਦੁੱਖਦਾਈ ਤੇ ਬੇਲੋੜੀਆਂ ਹੁੰਦੀਆਂ ਹਨ। ਮੋਹ ਤੋਂ ਤ੍ਰਿਸ਼ਨਾ ਪੈਦਾ ਹੁੰਦੀ ਹੈ ਅਤੇ ਇੰਦ੍ਰੀਆਂ ਦੀ ਪਸੰਦ ਮਗਰ ਮਾਰੇ ਮਾਰੇ ਫਿਰਨਾ ਪੈਂਦਾ ਹੈ।

4. **ਠੀਕ ਗਿਆਨ** : ਦੂਜੇ ਪਾਸੇ ਠੀਕ ਗਿਆਨ ਉਹ ਹੈ ਜਿਸ ਤੋਂ ਸਾਨੂੰ ਅਸਥਿਰ ਤੇ ਨਾਸ਼ਮਾਨ ਜਗਤ ਦੀ ਅਸਲੀਅਤ ਦਾ ਪਤਾ ਲਗਦਾ ਹੈ। ਅਸਲੀ ਤੋਂ ਨਕਲੀ ਨੂੰ ਵੱਖ ਕੀਤਾ ਜਾਂਦਾ ਹੈ। ਅਮਰ, ਸਥਾਈ ਤੇ ਸਤਿਯ, ਜੋ ਸਮਸਤ ਹੋਂਦ ਦੀ ਚੇਤਨਤਾ ਅਤੇ ਅਨੰਦ ਦਾ ਸੋਮਾ ਹੈ, ਦਾ ਗਿਆਨ ਹੋ ਜਾਂਦਾ ਹੈ।

5. **ਜਨਮ ਤੇ ਮਰਨ ਦਾ ਕਾਰਨ** : ਸਾਰੇ ਕਰਮ, ਜੋ ਸਵੈ ਦੇ ਪਿਛੋਕੜ ਵਿਚ, ਅਰਧ ਚੇਤਨਤਾ ਨਾਲ ਕੀਤੇ ਜਾਂਦੇ ਹਨ। ਮਨੁਖ ਨੂੰ ਇਹ ਸਵਾਰਥੀ ਕਰਮ,

ਕਰਨ ਮਗਰੋਂ ਉਹ ਪਰਮਾਤਮਾਂ ਵਿਚ ਲੀਨ ਹੋ ਜਾਂਦਾ ਹੈ। ਇਸ ਤਰ੍ਹਾਂ ਵੈਰਾਗ ਪ੍ਰਾਪਤ ਕਰਨ ਮਗਰੋਂ ਉਹ ਸਤਿਯ ਵਿਚ ਸਥਿਤ ਹੋ ਜਾਂਦਾ ਹੈ, ਜਿਸ ਵਿਚ ਸਾਰੇ ਹੀ ਹਨ, ਜੋ ਸਾਰਿਆਂ ਦਾ ਮੂਲ ਹੈ, ਹੋਂਦ ਵਿਚ ਹੈ ਤੇ ਜਿਸ ਵਿਚ ਫਿਰ ਇਹ ਸਮਾ ਜਾਂਦਾ ਹੈ।

11. **ਪਰਮਾਤਮਾਂ** : ਉਹ ਇਕ ਹੈ। ਅਮਰ ਸਤਿਯ ਹੈ। ਅਕਾਲ ਹੈ। ਅਜੋਨੀ ਹੈ। ਨਿਰਸਰੀਰ ਹੈ। ਸੈਭੰ ਹੈ। ਇਹ ਬ੍ਰਹਿਮੰਡ ਉਸ ਦਾ ਪਰਛਾਵਾਂ ਹੈ। ਉਹ ਕਰਤਾ ਹੈ। ਆਧਾਰ ਦੇਣ ਵਾਲਾ ਪਰਮਾਤਮਾਂ ਹੈ ਜਿਸ ਵਿਚ ਇਸ ਦਾ ਮੂਲ ਹੈ ਤੇ ਜਿਸ ਵਿਚ ਮਿਲ ਜਾਂਦਾ ਹੈ। ਉਹ ਸਦੀਵੀ ਅਨੰਦ ਹੈ ਤੇ ਸਾਰੇ ਵਿਆਪਕ ਹੈ।

12. **ਨਾਮ ਜਾਂ ਸ਼ਬਦ** : ਪਰਮਾਤਮਾਂ ਦਾ ਪਹਿਲਾ ਪ੍ਰਗਟਾਓ ਨਾਮ ਜਾਂ ਸ਼ਬਦ ਹੈ। ਇਹ ਹੀ ਸੁਣਨਾ ਹੈ, ਜਪਣਾ ਹੈ ਤੇ ਇਸ ਨੂੰ ਆਪਣੀ ਯਾਦ ਵਿਚ ਹੋਰ ਸਭ ਕੁਝ ਵਸਾਰ ਕੇ ਵਸਾਉਣਾ ਹੈ। ਸ਼ਬਦ ਦਾ ਧਿਆਨ ਧਰਨਾ ਹੈ ਤੇ ਇਸ ਵਿਚ ਸਮਾਉਣਾ ਹੈ। ਸ਼ਬਦ ਨਾਲ ਹੀ ਵਿਅਕਤੀ ਪ੍ਰਭੂ ਜੀ ਦੇ ਭਾਣੇ ਵਿਚ ਰਹਿ ਸਕਦਾ ਹੈ। ਆਪਾ ਪਰਮਾਤਮਾਂ ਨਾਲ ਇਕ ਮਿਕ ਹੋ ਜਾਂਦਾ ਹੈ ਤੇ ਫਿਰ ਸਭ ਕੁਝ ਪਰਮਾਤਮਾਂ ਹੈ।

13. **ਆਦਰਸ਼ ਜੀਵਨ ਜਾਂ ਜੀਵਨ-ਮਨੋਰਥ** : ਆਦਰਸ਼ ਜੀਵਨ ਹੈ ਉਸ ਪਰਮਾਤਮਾਂ ਦੇ ਪੈਦਾ ਕੀਤੇ ਜੀਵਾਂ ਦੀ ਸੇਵਾ ਰਾਹੀਂ ਪਰਮਾਤਮਾਂ ਦੀ ਸੇਵਾ ਕਰਨਾ। ਜਦੋਂ ਜੀਵਨ ਪੂਰਨ ਤੌਰ ਤੇ ਪਰਮਾਤਮਾਂ ਨੂੰ ਸਮਰਪਣ ਕਰ ਦਿਤਾ ਜਾਂਦਾ ਹੈ ਤਾਂ ਉਹ ਆਪਣੇ ਲਈ ਮਰ ਜਾਂਦਾ ਹੈ ਤੇ ਸਿਰਫ ਪਰਮਾਤਮਾਂ ਲਈ ਜੀਊਂਦਾ ਹੈ। ਉਹ ਸਿਰਫ ਪਰਮਾਤਮਾਂ ਦੇ ਹੁਕਮ ਵਜਾਉਣ ਲਈ ਜੀਉਂਦਾ ਹੈ।

14. **ਮੁਕਤੀ** : ਜਦੋਂ ਜਗਿਆਸੂ ਪਰਮਾਤਮਾਂ ਦੇ ਭਾਣੇ ਵਿਚ ਆ ਜਾਂਦਾ ਹੈ ਤਾਂ ਹਉਮੈ ਦਾ ਨਾਸ਼ ਹੋ ਜਾਂਦਾ ਹੈ। ਫਿਰ ਜੀਵਨ ਦਾ ਮੰਤਵ ਪਰਮਾਤਮਾਂ ਦੀ ਸੇਵਾ ਅਤੇ ਉਸ ਦੇ ਹੁਕਮ ਨੂੰ ਮੰਨਣਾ ਰਹਿ ਜਾਂਦਾ ਹੈ। ਹਉਮੈ ਦੇ ਸੰਕਲਪ ਤੋਂ ਮੁਕਤ ਹੋ ਕੇ ਉਸ ਦੇ ਕਰਮ ਕਰਮਾਂ ਦਾ ਪ੍ਰਤੀਕਰਮ ਨਹੀਂ ਹੁੰਦਾ। ਇਸ ਤਰ੍ਹਾਂ ਮਹਾਨ ਪਰਿਵਰਤਨ, ਮੌਤ ਦੀ ਫਾਹੀ ਤੋਂ ਬਚ ਜਾਂਦਾ ਹੈ।

ਉਹ ਦੁਖ-ਸੁਖ, ਮੋਹ-ਨਫਰਤ, ਪਕੜ-ਘਿਰਣਾ, ਮਾਨ-ਅਪਮਾਨ ਤੋਂ ਪਰੇ ਹੋ ਕੇ ਨਿਰਭਉ ਹੋ ਜਾਂਦਾ ਹੈ। ਉਹ ਪਰਮਾਤਮਾਂ ਦਾ ਰੂਪ ਬਣ ਜਾਂਦਾ ਹੈ, ਜਿਵੇਂ ਪਾਣੀ ਦਾ ਕਤਰਾ ਸਮੁੰਦਰ ਵਿਚ ਫੈਲ ਜਾਂਦਾ ਹੈ ਜਿਵੇਂ ਚਿੰਗਾੜੀ-ਲਾਟ ਬਣ ਜਾਂਦੀ ਹੈ, ਉਹ ਪਰਮਾਤਮਾਂ ਨਾਲ ਜੁੜ ਜਾਂਦਾ ਹੈ।

ਸਿਖ ਧਰਮ ਦੇ ਬਾਨੀ ਗੁਰੂ ਨਾਨਕ ਸਾਹਿਬ ਜੀ ਦੇ ਨੌਵੇਂ ਉਤਰਾਧਕਾਰੀ ਗੁਰੂ ਤੇਗ ਬਹਾਦਰ ਸਨ । ਗੁਰੂ ਤੇਗ ਬਹਾਦਰ ਦਾ ਖਾਸ ਜ਼ਿਕਰ ਕਰਨਾ ਹੈ ਕਿਉਂਕਿ ਆਪ ਪਹਿਲੇ ਤੇ ਸ਼ਾਇਦ ਸਿਰਫ ਇਕੋ ਸਨ ਜਿਹਨਾਂ ਨੇ ਤੁਅੱਸਬੀ ਔਰੰਗਜ਼ੇਬ ਦੇ ਰਾਜ ਵਿਚ ਲੱਖਾਂ ਦੁਖੀਆਂ ਦੀ ਖਾਤਰ ਆਪਣੀ ਜਾਨ ਕੁਰਬਾਨ ਕਰ ਦਿਤੀ ਅਤੇ ਨਾ-ਬਦਲਾ ਲੈਣ, ਅਹਿੰਸਾ ਅਤੇ ਭਾਣੇ ਦੇ ਅਧਿਆਤਮਕ ਰਾਜ ਨੂੰ ਪੂਰੀ ਤਰ੍ਹਾਂ ਸਵਿਕਾਰ ਕੀਤਾ ।

ਛੇਵੇਂ ਸਤਿਗੁਰੂ ਹਰਿਗੋਬਿੰਦ ਦੇ ਆਪ ਸਭ ਤੋਂ ਛੋਟੇ ਸਪੁਤਰ ਸਨ ਅਤੇ ਆਪ ਦਾ ਜਨਮ 1622 ਈਸਵੀ (ਵਿਸਾਖ ਕ੍ਰਿਸ਼ਨਾ ਪੱਖ ਸੰਮਤ 1679) ਨੂੰ ਹੋਇਆ । ਗੁਰੂ ਹਰਿਗੋਬਿੰਦ ਦੇ ਸੱਭ ਤੋਂ ਵੱਡੇ ਸਪੁਤਰ ਬਾਬਾ ਗੁਰਦਿੱਤਾ ਨੇ ਆਪਣੇ ਪਿਤਾ ਤੋਂ ਪਹਿਲਾਂ ਸਰੀਰ ਤਿਆਗ ਦਿਤਾ ਸੀ । ਗੁਰਦਿੱਤਾ ਦੇ ਸਪੁਤਰ ਹਰਿਰਾਇ ਨੂੰ ਗੁਰੂ ਥਾਪਿਆ ਗਿਆ ਜੋ ਉਸ ਸਮੇਂ ਗੁਰੂ ਤੇਗ ਬਹਾਦਰ ਜੀ ਦੀ ਉਮਰ ਦੇ ਸਨ ।

30 ਵਰ੍ਹਿਆਂ ਦੀ ਉਮਰ ਵਿਚ ਗੁਰੂ ਹਰਿਰਾਇ ਜੀ ਨੇ ਸਰੀਰ ਤਿਆਗ ਦਿਤਾ । ਉਹਨਾਂ ਨੇ ਆਪਣੇ ਛੋਟੇ ਸਪੁਤਰ ਹਰਿ ਕਿਸ਼ਨ ਨੂੰ ਗੁਰੂ ਥਾਪਿਆ ਪਰ ਬਾਲ ਗੁਰੂ ਨੇ ਅੱਠ ਵਰ੍ਹਿਆਂ ਦੀ ਆਯੂ ਵਿਚ ਸਰੀਰ ਤਿਆਗ ਦਿਤਾ । ਗੁਰੂ ਤੇਗ ਬਹਾਦਰ ਹਰਿ ਕਿਸ਼ਨ

ਦੇ ਬਾਬਾ ਜੀ ਸਨ ਕਿਉਂਕਿ ਉਹ ਹਰਿ ਕਿਸ਼ਨ ਦੇ ਬਾਬਾ ਦੇ ਭਰਾ ਸਨ । ਅੰਤਮ ਸਮੇਂ ਗੁਰੂ ਹਰਿ ਕਿਸ਼ਨ ਜੀ ਨੇ ਭਵਿਖ ਲਈ ਗੁਰੂ ਤੇਗ਼ ਬਹਾਦਰ ਨੂੰ ਗੁਰੂ ਥਾਪ ਦਿਤਾ । ਉਹਨਾਂ ਨੇ ਹੋਣ ਵਾਲੇ ਗੁਰੂ ਲਈ ਸਿਰਫ ਇਹ ਸ਼ਬਦ ਉਚਾਰੇ "ਬਾਬਾ ਬਕਾਲੇ" ! ਕਿਉਂਕਿ ਗੁਰੂ ਹਰਿ ਕ੍ਰਿਸ਼ਨ ਨੇ ਬਾਬੇ ਦਾ ਨਾਮ ਨਹੀਂ ਸੀ ਦੱਸਿਆ ਇਸ ਲਈ ਕੁਦਰਤੀ ਤੌਰ ਤੇ ਸਿਖਾਂ ਵਿਚ ਪਰੇਸ਼ਾਨੀ ਫੈਲ ਗਈ । ਹੋਰ ਬਹੁਤ ਸਾਰੇ ਗੁਰੂ ਵੰਸ਼ ਦੇ ਲੋਕ ਬਕਾਲੇ ਵਸਦੇ ਸਨ । ਗੁਰੂ ਜੀ ਦੇ ਅੰਤਮ ਸ਼ਬਦਾਂ ਬਾਰੇ ਸੁਣ ਕੇ ਉਹਨਾਂ ਸਾਰੇ ਲੋਕਾਂ ਨੇ ਆਪਣੇ ਆਪ ਨੂੰ ਗੁਰੂ ਹੋਣ ਦਾ ਐਲਾਨ ਕਰ ਦਿਤਾ । ਹੁਣ ਸਿਖਾਂ ਵਿਚ ਹੋਰ ਵੀ ਘਬਰ੍ਹਾਟ ਪੈਦਾ ਹੋ ਗਈ । ਪਰ ਗੁਰੂ ਤੇਗ ਬਹਾਦਰ ਨੇ ਆਪਣੇ ਗੁਰੂ ਹੋਣ ਦਾ ਐਲਾਨ ਨਾ ਕੀਤਾ ।

ਮਖਣ ਸ਼ਾਹ, ਜੋ ਅਸਲ ਵਿਚ ਪੰਜਾਬ ਦਾ ਵਾਸੀ ਸੀ, ਇਕ ਅਮੀਰ ਵਿਉਪਾਰੀ ਸੀ ਜਿਸ ਦਾ ਵਿਉਪਾਰ ਗੁਜਰਾਤ (ਦੱਖਣ) ਵਿਚ ਚਲਦਾ ਸੀ ਅਤੇ ਉਸਦਾ ਵਿਉਪਾਰਿਕ ਵਸਤਾਂ ਨਾਲ ਭਰਿਆ ਜਹਾਜ਼ ਸਮੁੰਦਰੀ ਤੂਫਾਨ ਵਿਚ ਘਿਰ ਗਿਆ। ਮੱਖਣ ਸ਼ਾਹ ਵਿਸ਼ਵਾਸੀ ਸਿਖ ਸੀ ਅਤੇ ਇਸ ਸੰਕਟ ਵਿਚ ਉਸ ਨੇ ਗੁਰੂ ਅੱਗੇ ਅਰਦਾਸ ਕੀਤੀ ਅਤੇ ਅਰਦਾਸ ਕੀਤੀ ਕਿ ਜੇਕਰ ਉਸ ਦਾ ਜਹਾਜ਼ ਨਸ਼ਟ ਹੋਣ ਤੋਂ ਬਚ ਜਾਵੇ ਤਾਂ ਉਹ 500 ਮੋਹਰਾਂ ਗੁਰੂ ਜੀ ਦੀ ਭੇਟ ਕਰੇਗਾ। ਅਖੀਰ ਉਸ ਦਾ ਜਹਾਜ਼ ਠੀਕ ਠਾਕ ਕਿਨਾਰੇ ਲੱਗ ਗਿਆ। ਇਹ ਵਿਉਪਾਰੀ ਗੁਰੂ ਜੀ ਦੇ ਦਰਸ਼ਨ ਕਰਨ ਤੇ ਭੇਟਾ ਦੇਣ ਲਈ ਪੰਜਾਬ ਆਇਆ। ਪੰਜਾਬ ਪੁੱਜ ਕੇ ਜਦੋਂ ਉਸ ਨੇ ਗੁਰੂ ਹਰਿ ਕਿਸ਼ਨ ਜੀ ਦੇ ਸਰੀਰ ਤਿਆਗਣ ਦੀ ਉਦਾਸ ਖਬਰ ਸੁਣੀ ਅਤੇ ਆਪਣੇ ਉਤਰਾਧਕਾਰੀ ਬਾਰੇ ਗੁਰੂ ਜੀ ਦੀਆਂ ਹਦਾਇਤਾਂ ਸੁਣੀਅ। ਇਹ ਸੁਣ ਕੇ ਮੱਖਣ ਸ਼ਾਹ ਆਪਦੇ ਬੰਦਿਆਂ ਸਮੇਤ ਹੋਣ ਵਾਲੇ ਗੁਰੂ ਦੀ ਭਾਲ ਵਿਚ ਬਕਾਲੇ ਪੁੱਜਾ। ਬਕਾਲੇ ਪੁੱਜ ਕੇ ਉਸ ਨੇ ਸੁਣਿਆ ਕਿ ਬਾਈ ਵਿਅਕਤੀਆਂ ਨੇ ਆਪਣੇ ਗੁਰੂ ਹੋਣ ਦਾ ਐਲਾਨ ਕੀਤਾ ਹੋਇਆ ਹੈ। ਉਸ ਨੇ ਇਸ ਮਸਲੇ ਬਾਰੇ ਸੋਚਿਆ ਅਤੇ ਸਚੇ ਗੁਰੂ ਦੀ ਖੋਜ ਕਰਨ ਆਏ ਹੋਰ ਸਿਖਾਂ ਨਾਲ ਸਲਾਹ ਕੀਤੀ। ਮੱਖਣ ਸ਼ਾਹ ਨੇ ਇਹ

ਦੇਖਣ ਲਈ ਕਿ ਸੱਚਾ ਗੁਰੂ ਕੌਣ ਹੈ ਇਕ ਯੋਜਨਾ ਬਣਾਈ । ਉਸ ਨੇ ਫੈਸਲਾ ਕੀਤਾ ਕਿ ਮੈਂ ਇਹ ਆਪੇ ਬਣਿਆਂ ਗੁਰੂਆਂ ਪਾਸ ਜਾਵਾਂਗਾ ਤੇ ਹਰ ਇਕ ਨੂੰ ਇਕ ਇਕ ਮੋਹਰ ਅਤੇ ਇਸੇ ਤਾਈਂ ਕਿ ਹੋਰ ਗੁਰੂ ਵੰਸ਼ੀਆਂ ਨੂੰ ਵੀ ਭੇਟਾ ਕਰਾਂਗਾ ਅਤੇ ਜਿਹੜਾ ਵਿਅਕਤੀ ਸੁੱਖੀ ਹੋਈ ਪੰਜ ਸੌ ਮੋਹਰਾਂ ਦੀ ਭੇਟਾ ਮੰਗੇਗਾ ਉਹ ਹੀ ਸਚਾ ਗੁਰੂ ਹੋਵੇਗਾ । ਇਸ ਪ੍ਰਕਾਰ ਮੱਖਣ ਸ਼ਾਹ ਹਰਇਕ ਪਾਸ ਗਿਆ ਤੇ ਸਾਰਿਆਂ ਨੂੰ ਇਕ ਇਕ ਮੋਹਰ ਭੇਟ ਕੀਤੀ । ਇਹਨਾਂ ਵਿਚੋਂ ਕਿਸੇ ਨੇ ਵੀ 500 ਮੋਹਰਾਂ ਦੀ ਮੰਗ ਨਾ ਕੀਤੀ । ਮੱਖਣ ਸ਼ਾਹ ਤੇ ਹੋਰ ਸਿਖ ਬਹੁਤ ਹੀ ਉਦਾਸ ਹੋ ਗਏ । ਹੋਰ ਪੁੱਛ ਪੜਤਾਲ ਕਰਨ ਤੇ ਮੱਖਣ ਸ਼ਾਹ ਨੂੰ ਉਥੋਂ ਦੇ ਵਸਨੀਕ ਆਦਮੀਆਂ ਨੇ ਦੱਸਿਆ ਕਿ ਸਚਖੰਡ ਵਾਸੀ ਗੁਰੂ ਹਰਿਗੋਬਿੰਦ ਦੇ ਇਕ ਸਪੁਤਰ ਇਥੇ ਬਕਾਲੇ ਵਿਚ ਰਹਿੰਦੇ ਹਨ ਪਰ ਉਹ ਕਦੇ ਕਦਾਈ ਹੀ ਆਪਦੇ ਘਰੋਂ ਬਾਹਰ ਨਿਕਲਦੇ ਹਨ ਅਤੇ ਬਹੁਤ ਹੀ ਤਿਆਗੀ ਸਭਾਵ ਦੇ ਹਨ । ਉਹ ਆਪਣੇ ਆਪ ਨੂੰ ਗੁਰੂ ਨਹੀਂ ਅਖਵਾਉਂਦੇ । ਮੱਖਣ ਸ਼ਾਹ ਨੇ ਉਹਨਾਂ ਨੂੰ ਪਰਖਣ ਦਾ ਫੈਸਲਾ ਕੀਤਾ । ਅਗਲੇ ਦਿਨ ਉਹ ਗੁਰੂ ਤੇਗ ਬਹਾਦਰ ਦੇ ਨਿਵਾਸ-ਸਥਾਨ ਤੇ ਗਿਆ । ਉਹਨੇ ਮੁਲਾਕਾਤ ਲਈ ਬੇਨਤੀ ਕੀਤੀ ਜੋ ਮੰਨ ਲਈ ਗਈ । ਮੱਖਣ ਸ਼ਾਹ ਅੰਦਰ ਗਏ, ਮੱਥਾ ਟੇਕਿਆ ਤੇ ਇਕ ਸੋਨੇ ਦੀ ਮੋਹਰ ਭੇਟ ਕੀਤੀ । ਤੇਗ ਬਹਾਦਰ ਮੁਸਕਰਾਏ ਤੇ ਆਖਣ ਲੱਗੇ ਬਾਕੀ ਦੀ ਸੁੱਖੀ ਹੋਈ ਭੇਟਾ ਕਿਥੇ ਹੈ ? ਇਹ ਸੁਣਦਿਆਂ ਮੱਖਣ ਸ਼ਾਹ ਸਤਿਗੁਰੂ ਜੀ ਦੇ ਪੈਰੀਂ ਪੈ

ਗਿਆ ਤੇ ਬਾਕੀ ਦੀਆਂ 499 ਮੋਹਰਾਂ ਭੇਟ ਕੀਤੀਆਂ। ਫਿਰ ਉਹ ਛੱਤ ਤੇ ਚੜ੍ਹ ਗਿਆ ਤੇ ਐਲਾਨ ਕੀਤਾ "ਗੁਰੂ ਲਾਧੋ ਰੇ" ! ਸਾਰੇ ਸਿਖ ਜੋ ਬਕਾਲੇ ਸਨ ਇਹ ਐਲਾਨ ਸੁਣ ਕੇ ਨਿਵਾਸ ਸਥਾਨ ਪੁੱਜੇ ਤੇ ਗੁਰੂ ਜੀ ਦੇ ਆਸ ਪਾਸ ਜੁੜ ਗਏ। ਉਹਨਾਂ ਸਾਰਿਆਂ ਨੇ ਮਹਿਸੂਸ ਕੀਤਾ ਕਿ ਸੱਚਖੰਡ ਵਾਸੀ ਗੁਰੂ ਹਰਿ ਕਿਸ਼ਨ ਦਾ "ਬਾਬਾ" ਗੁਰੂ ਤੇਗ ਬਹਾਦਰ ਹੈ। ਫਿਰ ਯੋਗ ਰਸਮ ਨਾਲ ਗੁਰੂ ਤੇਗ ਬਹਾਦਰ ਨੂੰ ਨੌਵੇਂ ਗੁਰੂ ਥਾਪਿਆ ਗਿਆ। ਗੁਰੂ ਜੀ ਗੁਰ-ਗੱਦੀ ਨੂੰ ਸਵਿਕਾਰ ਕਰਨੋ ਹਿਚਕਚਾਉਂਦੇ ਸਨ ਪਰ ਬਾਦ ਵਿਚ ਸੋਚਣ ਮਗਰੋਂ ਆਪ ਨੇ ਕਿਹਾ ਮੈਂ ਇਸ ਗੱਦੀ ਨੂੰ ਸਵਿਕਾਰ ਕਰਕੇ ਹੋਰ ਕਾਰਜ ਪੂਰੇ ਕਰਨੇ ਹਨ ਜਿਹਨਾਂ ਦੀ ਪੂਰਤੀ ਲਈ ਮਹਾਨ ਕੁਰਬਾਨੀ ਕਰਨੀ ਹੈ ਅਤੇ ਉਹ ਸੱਚਖੰਡ ਵਾਸੀ ਗੁਰੂ ਦੇ ਹੁਕਮ ਨੂੰ ਇਨਕਾਰ ਨਹੀਂ ਕਰ ਸਕਦੇ।

## ੩

ਗੁਰੂ ਤੇਗ ਬਹਾਦਰ ਵਿਸਾਖ (ਅਪ੍ਰੈਲ-ਮਈ) 1622 ਈ: ਨੂੰ ਅੰਮ੍ਰਿਤਸਰ ਵਿਖੇ ਜਨਮੇ ਜਿਥੇ ਉਹਨਾਂ ਦੇ ਪਿਤਾ ਜੀ ਰਹਿੰਦੇ ਸਨ। ਪੰਜ-ਛੇ ਸਾਲਾਂ ਦੀ ਉਮਰ ਤੋਂ ਹੀ ਅਕਸਰ ਆਪ ਆਪਣੇ ਘਰ ਅੰਦਰ ਬੈਠੇ ਬਹੁਤ ਸਾਰਾ ਸਮਾਂ ਸੋਚਣ ਤੇ ਧਿਆਨ ਧਰਨ ਵਿਚ ਲਾਉਂਦੇ ਤੇ ਆਪ ਤਿਆਗੀ ਸੁਭਾਵ ਦੇ ਸਨ। ਜਦੋਂ ਆਪ ਦੀ ਮਾਤਾ ਜੀ ਨੇ ਪਿਤਾ ਗੁਰੂ ਹਰਿਗੋਬਿੰਦ ਜੀ ਨੂੰ ਆਪ ਦੇ ਸੁਭਾਵ ਬਾਰੇ ਦਸਿਆ ਤਾਂ ਉਹ ਮੁਸਕਰਾਏ ਤੇ ਆਖਣ ਲਗੇ ਤੇਗ ਬਹਾਦਰ ਮਹਾਨ ਗੁਰੂ ਹੋਣਗ ਤੇ ਧਰਮ ਦੀ ਖਾਤਰ ਅਜਿਹੀ ਕੁਰਬਾਨੀ ਕਰਨਗੇ ਜੋ ਅੱਗੇ ਕਿਸੇ ਨੇ ਨਾ ਕੀਤੀ ਹੋਵੇ। ਤੇਗ ਬਹਾਦਰ ਨੂੰ ਘੱਟ ਹੀ ਘਰੋਂ ਬਾਹਰ ਜਾਂ ਲੜਕਿਆਂ ਨਾਲ ਖੇਲਦੇ ਦੇਖਿਆ ਗਿਆ ਸੀ। ਜਿਉਂ ਜਿਉਂ ਆਪ ਵੱਡੇ ਹੁੰਦੇ ਗਏ ਆਪ ਦਾ ਸੁਭਾਵ ਹੋਰ ਵੀ ਇਕਾਂਤੀ ਤੇ ਤਿਆਗੀ ਬਣਦਾ ਗਿਆ। ਆਪ ਨੇ ਆਪਣਾ ਜੀਵਨ ਬਹੁਤ ਹੀ ਸਾਦਾ ਰਖਿਆ। ਬਾਲਪਣ ਵਿਚ ਹੀ ਆਪ ਆਪਣੇ ਪਾਸੋਂ ਸਵਾਲ ਪੁਛਦੇ ਕਿ ਜੀਵਨ ਦਾ ਮਨੋਰਥ ਕੀ ਹੈ? ਸੁਚੱਜਾ ਜੀਵਨ ਮਾਰਗ ਕਿਹੜਾ ਹੈ? ਫਿਰ ਆਪਣੇ ਆਪ ਨੂੰ ਆਪੇ ਹੀ ਜਵਾਬ ਦਿੰਦੇ ਕਿ ਜੀਵਨ ਮਨੋਰਥ ਅਕਾਲ ਪੁਰਖ ਦਾ ਹੁਕਮ ਮੰਨਣਾ ਹੈ ਅਤੇ ਪਰਮਾਤਮਾ ਦੇ ਭਾਣੇ ਅਨੁਸਾਰ ਆਤਮ ਬਲੀਦਾਨ ਦੇਣਾ ਹੈ। ਦੂਸਰੇ ਸਵਾਲ ਬਾਰੇ ਆਖਦੇ ਕਿ ਮਾਨਵ

ਨੂੰ ਸਚਾ ਪਿਆਰ ਕਰਨ ਵਾਲੇ ਤੇ ਬੁਰੇ ਨਾਲ ਭਲਾ ਕਰਨ ਵਾਲਾ ਹੋਣਾ ਚਾਹੀਦਾ ਹੈ । ਜਦੋਂ ਆਪ ਦੇ ਮਿਤ੍ਰਾਂ ਨੇ ਆਪ ਪਾਸੋਂ ਪੁਛਿਆ ਕਿ ਕੀ ਦੁਨੀਆਂ ਜਾਂ ਦੁਨਿਆਵੀ ਜੀਵਨ ਤਿਆਗ ਕਰ ਦੇਣਾ ਚਾਹੀਦਾ ਹੈ ? ਤਾਂ ਆਪ ਨੇ ਉਤਰ ਦਿਤਾ ਜਿਥੋਂ ਤਕ ਜੀਵਨ ਦਾ ਸਬੰਧ ਸਿਰਫ ਆਪਣੇ ਨਾਲ ਹੈ ਉਥੋਂ ਤੱਕ ਦੁਨਿਆਵੀ ਜੀਵਨ ਦਾ ਤਿਆਗ ਕਰਨਾ ਚਾਹੀਦਾ ਹੈ ਪਰ ਮਾਨਵ ਨੂੰ ਦੁਨੀਆਂ ਦੀ ਸੇਵਾ ਲਈ ਜੀਣਾ ਚਾਹੀਦਾ ਹੈ । ਜੀਵਨ ਦਾ ਮਨੋਰਥ ਪਰਮਾਤਮਾਂ ਤੇ ਉਸ ਦੇ ਜੀਅ ਜੰਤਾਂ ਦੀ ਸੇਵਾ ਹੈ ।

ਫਿਰ ਆਪ ਦੇ ਵਿਆਹ ਦਾ ਸਮਾਂ ਆ ਗਿਆ । ਆਪ ਵਿਆਹ ਕਰਵਾਉਣ ਤੋਂ ਸੰਕੋਚ ਕਰ ਰਹੇ ਸਨ । ਜਿਵੇਂ ਕਿਵੇਂ ਆਪ ਨੇ ਆਪਣੇ ਪਿਤਾ ਜੀ ਦੀ ਆਗਿਆ ਮੰਨ ਲਈ । ਲਾਲ ਚੰਦ ਨਿਵਾਸੀ ਕਰਤਾਰਪੁਰ, ਜ਼ਿਲਾ ਜਲੰਧਰ ਦੀ ਸਪੁਤਰੀ ਗੁਜਰੀ ਨਾਲ ਆਪ ਦਾ ਵਿਆਹ ਹੋ ਗਿਆ ।

ਗੁਰੂ ਤੇਗ ਬਹਾਦਰ 23 ਸਾਲਾਂ ਦੇ ਸਨ ਜਦੋਂ ਆਪ ਦੇ ਪਿਤਾ ਸਚਖੰਡ ਚਲੇ ਗਏ । ਆਪਣੇ ਪਿਤਾ ਜੀ ਦੀ ਇਛਾ ਅਨੁਸਾਰ ਆਪ ਆਪਣੀ ਮਾਤਾ ਨਾਨਕੀ ਤੇ ਧਰਮਪਤਨੀ ਅੰਮ੍ਰਿਤਸਰ ਛਡ ਕੇ ਬਕਾਲੇ ਜਾ ਵਸੇ ਜਿਥੇ ਇਹ ਮਖਣ ਸ਼ਾਹ ਦੇ ਲੱਭਣ ਤੱਕ ਰਹਿੰਦੇ ਰਹੇ । ਆਪ 1664 ਵਿਚ ਗੁਰਗੱਦੀ ਦੇ ਉਤਰਾਧਕਾਰੀ ਬਣੇ । ਆਪ ਨੇ ਇਹ ਵਰ੍ਹੇ ਸ਼ਾਂਤ ਸੋਚ ਵਿਚਾਰ ਤੇ ਧਿਆਨ ਵਿਚ ਮਗਨ ਹੋਇਆਂ ਬਿਤਾਏ ।

ਆਪਣੇ ਪਿਤਾ ਜੀ ਦੇ ਜੀਵਨ-ਕਾਲ ਵਿਚ ਗੁਰੂ ਤੇਗ ਬਹਾਦਰ

ਅੰਮ੍ਰਿਤਸਰ ਵਿਖੇ ਰਹੇ। ਇਥੇ ਤਾਈਂ ਕਿ ਬਾਲਪਨ ਸਮੇਂ ਆਪ ਆਮ ਬੱਚਿਆਂ ਵਾਂਗ ਨਾ ਕਦੇ ਰੋਂਦੇ ਸਨ ਅਤੇ ਨਾ ਹੀ ਖੇਲਦੇ ਸਨ। ਆਪ ਸ਼ਾਂਤ ਸੁਭਾ ਦੇ ਸਨ। ਕਈ ਵਾਰੀ ਆਪ ਚੁੱਪ ਰਹਿੰਦੇ, ਕਿਸ਼ੇ ਨਾਲ ਗੱਲ ਬਾਤ ਨਾ ਕਰਦੇ ਤੇ ਅਕਸਰ ਕੁਝ ਵੀ ਨਾ ਖਾਂਦੇ। ਆਪ ਆਪਣੀ ਮਾਤਾ ਲਈ ਬੜੀ ਚਿੰਤਾ ਦਾ ਕਾਰਨ ਬਣੇ ਹੋਏ ਸਨ। ਜਿਉਂ ਜਿਉਂ ਉਮਰ ਵਧਦੀ ਗਈ ਤਿਉਂ ਤਿਉਂ ਇਕਾਂਤ ਲਈ ਪਿਆਰ ਵਧਦਾ ਗਿਆ। ਉਹ ਘਟ ਹੀ ਬਾਹਰ ਜਾਂਦੇ ਤੇ ਅਕਸਰ ਉਹਨਾਂ ਨੂੰ ਸੋਚ ਵਿਚਾਰ ਦੀ ਮਨੋਦਸ਼ਾ ਵਿਚ ਦੇਖਿਆ ਜਾਂਦਾ। ਕਈ ਆਪ ਦੇ ਮਿਤ੍ਰ ਜੋ ਆਪ ਦੇ ਸ਼ਰਧਾਲੂ ਸਨ ਆਪ ਨੂੰ ਮਿਲਣ ਆਉਂਦੇ। ਆਪ ਬੜੀ ਖ਼ੁਸ਼ੀ ਖੁਸ਼ੀ ਉਹਨਾਂ ਨੂੰ ਮਿਲਦੇ। ਤੇਗ਼ ਬਹਾਦਰ ਦੀ ਮਾਤਾ ਜੀ ਦੀ ਇਕ ਬਜ਼ੁਰਗ ਇਸਤ੍ਰੀ ਸਹੇਲੀ ਸੀ। ਉਸ ਦਾ ਇਕ ਪੁਤਰ ਸੀ ਜਿਸ ਦੀ ਸਿਹਤ ਠੀਕ ਨਹੀਂ ਸੀ ਰਹਿੰਦੀ। ਇਕ ਦਿਨ ਉਹ ਬਜ਼ੁਰਗ ਇਸਤ੍ਰੀ ਆਪਣੇ ਦੁਖੀ ਪੁਤਰ ਨੂੰ ਤੇਗ਼ ਬਹਾਦਰ ਪਾਸ ਅਸ਼ੀਰਵਾਦ ਦਵਾਉਨ ਲਈ ਲੈ ਗਈ ਤਾਂਕਿ ਆਪ ਦੀ ਮਿਹਰ ਨਾਲ ਉਹ ਠੀਕ ਹੋ ਜਾਵੇ। ਗੁਰੂ ਸਾਹਿਬ ਨੇ ਤਕਲੀਫ ਬਾਰੇ ਸੁਣਿਆਂ, ਇਸਤ੍ਰੀ ਨੂੰ ਆਖਿਆ ਕਿ ਚੌਥੇ ਦਿਨ ਆਵੇ। ਚੌਥੇ ਦਿਨ ਇਸਤ੍ਰੀ ਆਪਣੇ ਪੁਤਰ ਸਮੇਤ ਫਿਰ ਆਈ। ਤੇਗ਼ ਬਹਾਦਰ ਨੇ ਲੜਕੇ ਨੂੰ ਖਾਣੇ ਮਗਰੋਂ ਗੁੜ ਨਾ ਖਾਣ ਦੀ ਹਦਾਇਤ ਕੀਤੀ ਜੋ ਉਸ ਦੀ ਆਦਤ ਸੀ। ਉਹ ਵਾਪਸ ਚਲੇ ਗਏ ਅਤੇ ਕੁਝ ਦਿਨਾਂ ਮਗਰੋਂ ਉਹ ਇਸਤ੍ਰੀ ਗੁਰੂ ਤੇਗ਼ ਬਹਾਦਰ ਪਾਸ ਆਪਣੇ ਪੁਤਰ ਦੇ

ਬਿਲਕੁਲ ਰਾਜ਼ੀ ਹੋਣ ਲਈ ਧੰਨਵਾਦ ਕਰਨ ਆਈ । ਉਸ ਨੇ ਗੁਰੂ ਤੇਗ਼ ਬਹਾਦਰ ਪਾਸੋਂ ਇਸ ਗਲ ਦਾ ਕਾਰਨ ਪੁਛਿਆ ਕਿ ਆਪ ਨੇ ਉਸ ਦਿਨ ਹੀ ਕਿਉਂ ਇਹ ਸੁਝਾ ਨਹੀਂ ਦਿਤਾ ? ਤੇ ਇਸ ਨੂੰ ਮੁਲਤਵੀ ਕਰ ਦਿਤਾ । ਗੁਰੂ ਤੇਗ਼ ਬਹਾਦਰ ਮੁਸਕਰਾਏ ਤੇ ਆਖਣ ਲਗੇ "ਚੰਗੀ ਬੀਬੀ, ਮੈਨੂੰ ਵੀ ਖਾਣੇ ਮਗਰੋਂ ਗੁੜ ਖਾਣ ਦੀ ਆਦਤ ਸੀ । ਮੈਂ ਉਹ ਸਿਖਿਆ ਨਹੀਂ ਦਿੰਦਾ ਜਿਸ ਤੇ ਆਪ ਅਮਲ ਨਾ ਕਰਦਾ ਹੋਵਾਂ । ਤਿੰਨ ਦਿਨ ਮੈਂ ਗੁੜ ਨਹੀਂ ਖਾਧਾ ਤੇ ਇਸ ਮਗਰੋਂ ਮੈਂ ਸਿਖਿਆ ਦੇ ਸਕਿਆ ਹਾਂ ।"*

ਇਕ ਵਾਰੀ ਆਪਣੇ ਪਿਤਾ ਗੁਰੂ ਹਰਿ ਗੋਬਿੰਦ ਜੀ ਦੇ ਸੱਚਖੰਡ ਜਾਣ ਤੋਂ ਪਹਿਲਾਂ ਗੁਰੂ ਤੇਗ ਬਹਾਦਰ ਦੇ ਇਕ ਮਿਤ੍ਰ ਨੇ ਆਪ ਪਾਸੋਂ ਪੁੱਛਿਆ, "ਮਿਤ੍ਰ ਜੀ ! ਤੁਸੀਂ ਘੱਟ ਵੱਧ ਹੀ ਬਾਹਰ ਨਿਕਲਦੇ ਹੋ ਜਾਂ ਲੋਕਾਂ ਨੂੰ ਮਿਲਦੇ ਹੋ ਜਾਂ ਆਪਣੇ ਸਬੰਧੀਆਂ ਵਾਂਗੂ ਦੁਨਿਆਵੀ ਕੰਮ ਕਾਜ ਕਰਦੇ ਹੋ । ਕੀ ਆਪ ਦਾ ਵਿਚਾਰ ਹੈ ਕਿ ਦੁਨਿਆਵੀ ਜੀਵਨ ਦਾ ਤਿਆਗ ਹੀ ਮੁਕਤੀ ਦਾ ਤਿਆਗ ਹੈ ?" ਗੁਰੂ ਤੇਗ ਬਹਾਦਰ ਨੇ ਜਵਾਬ ਦਿਤਾ "ਸਾਨੂੰ ਇਹ ਦੁਨੀਆਂ ਦਾ ਤਿਆਗ ਜ਼ਰੂਰ ਕਰ ਦੇਣਾ ਚਾਹੀਦਾ

---

* ਇਹ ਸਾਖੀਆਂ ਐਵੇਂ ਲੋਕਾਂ ਨੇ ਪ੍ਰਚੱਲਤ ਕਰ ਦਿਤੀਆਂ ਹਨ । ਇਹ ਸਾਖੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੇ ਹੋਰ ਬਹੁਤ ਸਾਰੇ ਸੰਤਾਂ ਮਹੰਤਾਂ ਨਾਲ ਵੀ ਜੋੜੀਆਂ ਗਈਆਂ ਹਨ । ਇਹ ਅਨਉਚਿਤ ਦੰਦਕਥਾਵਾਂ ਹਨ ਤੇ ਗੁਰੂ ਵਿਅਕਤੀਤਵ ਨੂੰ ਛੋਟਾ ਕਰਦੀਆਂ ਹਨ । ਇਹਨਾਂ ਨੂੰ ਤਰਕ ਦੀ ਕਸਵਟੀ ਤੇ ਪਰਖਦਿਆਂ ਮਹਿਸੂਸ ਹੁੰਦਾ ਹੈ ਕਿ ਸਰਾਸਰ ਗਲਤ ਹਨ । ਗੁਰੂ ਵਿਅਕਤੀ ਜੋਤਿ ਸਰੂਪ ਸਨ ਨਾ ਕਿ ਸਾਧਾਰਨ ਪ੍ਰਾਣੀ । (ਅਨੁਵਾਦਿਕ)

ਹੈ ਕਿਉਂਕਿ ਇਹ ਹਉਮੇ ਦੀ ਸਿਰਜਣਾ ਹੈ ਤੇ ਇਸ ਵਿਚ ਹੀ ਸਥਿਤ ਹੈ। ਹਉਮੇ ਤੋਂ ਬਾਹਰ ਸਥਿਤ ਜਗਤ ਨੂੰ ਨਹੀਂ ਤਿਆਗਣਾ ਚਾਹੀਦਾ ਇਸ ਦੁਨੀਆਂ ਦੀ ਨਿਸ਼ਕਾਮ ਸੇਵਾ ਕਰਨੀ ਚਾਹੀਦੀ ਹੈ।"

ਗੁਰੂ ਤੇਗ ਬਹਾਦਰ ਤੇ ਆਪ ਦੀ ਮਾਤਾ ਨੂੰ ਗੁਰੂ ਹਰਿ ਗੋਬਿੰਦ ਜੀ ਨੇ ਆਦੇਸ਼ ਦਿਤਾ ਕਿ ਮੇਰੇ ਸਚਖੰਡ ਜਾਣ ਮਗਰੋਂ ਤੁਸੀਂ ਬਕਾਲੇ ਚਲੇ ਜਾਣਾ ਤੇ ਉਥੇ ਰਹਿਣਾ। ਇਸ ਆਦੇਸ਼ ਅਨੁਸਾਰ ਗੁਰੂ ਹਰਿ ਗੋਬਿੰਦ ਦੇ ਸਚਖੰਡ ਜਾਣ ਮਗਰੋਂ ਗੁਰੂ ਤੇਗ ਬਹਾਦਰ ਆਪਣੀ ਮਾਤਾ ਜੀ ਸਮੇਤ ਬਕਾਲੇ ਜਾ ਕੇ ਰਹਿਣ ਲਗ ਪਏ ਅਤੇ ਇਥੇ ਆ ਕੇ ਇਕਾਂਤਵਾਸੀ ਬਣ ਕੇ ਰਹਿਣ ਲੱਗੇ। ਆਪ ਹਰ ਵੇਲੇ ਸੋਚ ਵਿਚਾਰ ਤੇ ਧਿਆਨ ਵਿਚ ਮਗਨ ਰਹਿੰਦੇ। ਅਲਪ ਸਾਧਨਾ ਦੇ ਹੁੰਦੇ ਹੋਏ ਵੀ ਆਪ ਪਹਿਲਾਂ ਗਰੀਬਾਂ ਨੂੰ ਖਾਣਾ ਖਵਾਉਂਦੇ ਤੇ ਮਗਰੋਂ ਆਪ ਖਾਂਦੇ। ਆਖਿਆ ਜਾਂਦਾ ਹੈ ਆਪ ਆਪਣੇ ਹੱਥੀਂ ਕੰਮ ਕਰਦੇ ਤੇ ਉਸ ਕਮਾਈ ਵਿਚੋਂ ਕੁਝ ਦਾਨ ਕਰਦੇ ਤੇ ਬਾਕੀ ਨਾਲ ਆਪਦਾ ਗੁਜ਼ਾਰਾ ਕਰਦੇ। ਇਕ ਵਾਰੀ ਇਕ ਸ਼ਰਧਾਲੂ ਨੇ ਆਪ ਪਾਸੋਂ ਪੁੱਛਿਆ "ਆਪਣਾ ਗੁਜ਼ਾਰਾ ਕਿਵੇਂ ਕਰਨਾ ਚਾਹੀਦਾ ਹੈ?" ਤਾਂ ਆਪ ਨੇ ਉਤਰ ਦਿਤਾ "ਮਿਤ੍ਰ ਕੀ ਤੁਹਾਨੂੰ ਯਾਦ ਨਹੀਂ ਗੁਰੂ ਨਾਨਕ ਕਿਸ ਤਰ੍ਹਾਂ ਰਹਿੰਦੇ ਸਨ। ਜਦੋਂ ਉਹ ਕਰਤਾਰ ਪੁਰ ਰਹਿਣ ਲੱਗੇ ਤਾਂ ਆਪਦੇ ਹੱਥੀਂ ਹਲ ਵਾਹੁੰਦੇ ਤੇ ਖੇਤੀ ਕਰਦੇ। ਉਸ ਆਮਦਨੀ ਵਿਚੋਂ ਕੁਝ ਹਿੱਸਾ ਦਾਨ ਕਰਦੇ, ਕੁਝ ਹਿੱਸਾ ਗੁਰੂ ਕੇ ਲੰਗਰ

ਲਈ ਦਿੰਦੇ ਤੇ ਬਾਕੀ ਤੀਸਰੇ ਹਿਸੇ ਨਾਲ ਆਪਣੀਆਂ ਤੇ ਪਰਿਵਾਰ ਦੀਆਂ ਲੋੜਾਂ ਪੂਰੀਆਂ ਕਰਦੇ। ਪੰਜਵੇਂ ਪਾਵਨ ਸਤਿਗੁਰੂ ਅਰਜਨ ਦੇਵ ਨੇ ਸਪਸ਼ਟ ਸ਼ਬਦਾਂ ਵਿਚ ਆਖਿਆ ਹੈ :

ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕੁ ਰਾਹ ਪਛਾਣਹਿ ਸੇਇ ॥

ਇਕ ਵਾਰੀ ਆਪ ਦੇ ਇਕ ਮਿਤ੍ਰ ਨੇ ਪੁੱਛਿਆ "ਮੈਂ ਦੇਖਿਆ ਹੈ ਕਿ ਆਮ ਤੌਰ ਤੇ ਪਰਮਾਤਮਾਂ ਦੇ ਸੇਵਕਾਂ ਨੂੰ ਕਈ ਪ੍ਰਕਾਰ ਦੇ ਕਸ਼ਟ ਘੇਰੀ ਰਖਦੇ ਹਨ। ਪਰਮਾਤਮਾਂ ਆਪਣੇ ਸ਼ਰਧਾਲੂਆਂ ਨੂੰ ਦੁਖੀ ਕਿਉਂ ਹੋਣ ਦਿੰਦਾ ਹੈ?" ਆਪ ਨੇ ਜਵਾਬ ਦਿਤਾ "ਮਿਤ੍ਰ ਜੇਕਰ ਅਜਿਹੇ ਕਸ਼ਟ ਨਾ ਹੋਣ ਤਾਂ ਸਾਨੂੰ ਦੁਨੀਆਂ ਦੀ ਅਸਲੀਅਤ ਕਿਵੇਂ ਪਤਾ ਲੱਗੇ ਕਿ ਇਹ ਦੁੱਖਾਂ ਰਾਹੀਂ ਹੀ ਦੁਨੀਆਂ ਦੀ ਅਸਲੀਅਤ ਦਾ ਗਿਆਨ ਕਰਵਾਉਂਦਾ ਹੈ। ਇਹੀ ਰਾਹ ਹੈ ਜਿਸ ਰਾਹੀਂ ਇਸ ਸਚਾਈ ਨੂੰ ਅਨੁਭਵ ਕੀਤਾ ਜਾ ਸਕਦਾ ਹੈ। ਇਹੀ ਕਾਰਨ ਹੈ ਕਿ ਭਗਤ ਕਸ਼ਟ ਨੂੰ ਖਿੜੇ ਮੱਥੇ ਝੱਲਦੇ ਹਨ। ਇਹੀ ਸਾਧਨ ਹੈ ਜਿਸ ਨਾਲ ਸ਼ਰਧਾਲੂ ਪਰਮਾਤਮਾਂ ਬਿਨਾ ਬਾਕੀ ਸਾਰਿਆਂ ਵੱਲ ਪਿੱਠ ਕਰ ਲੈਂਦਾ ਹੈ।" ਇਕ ਵਾਰ ਆਪ ਨੂੰ ਭਗਤੀ ਦੀ ਵਿਆਖਿਆ ਕਰਨ ਲਈ ਬੇਨਤੀ ਕੀਤੀ ਗਈ ਤਾਂ ਆਪ ਨੇ ਜਵਾਬ ਦਿਤਾ "ਭਗਤੀ ਪਹਿਲੀ ਅਵਸਥਾ ਹੈ ਜਿਸ ਰਾਹੀਂ ਭਗਤ ਉਹਨਾਂ ਸਾਰਿਆਂ ਵਸਤਾਂ ਤੋਂ ਮੂੰਹ ਮੋੜ ਲੈਂਦਾ ਹੈ ਜੋ ਉਸ ਦੇ ਪਰਮਾਤਮਾਂ, ਜੋ ਉਸ

ਦਾ ਲਕਸ਼ ਹੈ, ਨਾਲੋਂ ਤੋੜਦੀਆਂ ਹਨ। ਦੂਜੀ ਅਵਸਥਾ ਹੈ ਪਰਮਾਤਮਾਂ ਲਈ ਅਥਾਹ ਪਿਆਰ ਤੇ ਉਥੇ ਤਾਈਂ ਕਿ ਸਾਰੀਆਂ ਵਸਤਾਂ ਨੂੰ ਭੁੱਲ ਜਾਣਾ ਤੇ ਤੀਜੀ ਅਵਸਥਾ ਹੈ ਜਦੋਂ ਭਗਤ ਦੀ ਸਚੇਤਨਾ ਵਿਚ ਸਿਵਾਏ ਪਰਮਾਤਮਾਂ ਦੇ ਹੋਰ ਕੁਝ ਸਥਿਤ ਨਹੀਂ ਰਹਿ ਜਾਂਦਾ।" ਆਪ ਪਾਸੋਂ ਪੁੱਛਿਆ ਗਿਆ ਪਰਮਾਤਮਾਂ ਦੀ ਸੇਵਾ ਦਾ ਕੀ ਅਰਥ ਹੈ? ਗੁਰੂ ਤੇਗ ਬਹਾਦਰ ਨੇ ਜਵਾਬ ਦਿਤਾ "ਹਉਮੇ ਦੇ ਨਾਂ ਨਿਸ਼ਾਨ ਨੂੰ ਮਨ ਵਿਚੋਂ ਸਦਾ ਲਈ ਖਤਮ ਕਰ ਦੇਣ ਮਗਰੋਂ ਭਗਤ ਦੇ ਸਾਰੇ ਕੰਮ ਪਰਮਾਤਮਾਂ ਦੇ ਹੁਕਮ ਅਨੁਸਾਰ ਹੁੰਦੇ ਹਨ। ਸਿਰਫ ਉਸ ਵੇਲੇ ਉਸ ਨੂੰ ਦੈਵੀ ਹੁਕਮ ਦਾ ਅਨੁਭਵ ਹੁੰਦਾ ਹੈ ਤੇ ਉਸ ਦੀ ਆਪਣੀ ਕੋਈ ਵੱਖ ਇਛਾ ਨਹੀਂ ਰਹਿ ਜਾਂਦੀ। ਆਪ ਪਾਸੋਂ ਪੁੱਛਿਆ ਗਿਆ ਕਿ ਪਾਵਨ ਗੁਰੂ ਸਾਹਿਬਾਨ ਨੇ ਪਵਿਤ੍ਰ ਨਾਮ ਦੀ ਬੜੀ ਮਹਾਨਤਾ ਦੱਸੀ ਹੈ ਕਿਉਂ? ਗੁਰੂ ਤੇਗ ਬਹਾਦਰ ਨੇ ਜਵਾਬ ਦਿਤਾ "ਇਹ ਵਿਸ਼ਾ ਅਸਲ ਵਿਚ ਬੜਾ ਹੀ ਉਦਾਰ ਹੈ। ਇਸ ਦੀ ਸ਼ਬਦਾਂ ਵਿਚ ਵਿਆਖਿਆ ਨਹੀਂ ਕੀਤੀ ਜਾ ਸਕਦੀ। ਨਾਮ ਜਾਂ ਸ਼ਬਦ ਨਿਰਗੁਣ ਬ੍ਰਹਮ ਦਾ ਪਹਿਲਾ ਪ੍ਰਗਟਾ ਹੈ ਅਤੇ ਸ਼ਬਦ ਵਿਚੋਂ ਹੀ ਇਹ ਬ੍ਰਹਮੰਡ ਦੀ ਉਤਪਤੀ ਹੋਈ ਹੈ। ਤਿੰਨ ਲੋਕਾਂ ਦੇ ਸਾਰੇ ਦੇਵੀ ਦੇਵਤੇ ਉਸ ਦੀ ਅਭਿਵਿਅਕਤੀ ਹੀ ਹਨ। ਸ਼ਬਦ ਬ੍ਰਹਮ ਹੈ ਅਤੇ ਜੋ ਵੀ ਦ੍ਰਿਸ਼ਟ ਜਾਂ ਅਦ੍ਰਿਸ਼ਟ ਹੈ ਸ਼ਬਦ ਵਿਚ ਸਥਿਤ ਹੈ। ਇਸ ਲਈ ਸ਼ਬਦ ਦੁਆਰਾ ਪਰਮਾਤਮਾਂ ਪਾਸ ਪੁੱਜਿਆ ਜਾ ਸਕਦਾ ਹੈ। ਇਸ ਦਾ ਰਸਨਾਂ ਰਾਹੀਂ ਸਿਮਰਨ,

ਸਵਾਸ ਸਵਾਸ ਸਿਮਰਨ, ਬੌਧਿਤ ਪੱਧਰ ਤੇ ਸਿਮਰਨ ਅਤੇ ਚਿੰਤਨ ਦੀ ਸਿਫਾਰਸ਼ ਤੇ ਉਪਦੇਸ਼ ਹੈ ।

× × ×

ਗੁਰੂ ਤੇਗ ਬਹਾਦਰ ਦੇ ਮਿਤ੍ਰ ਨੇ ਇਕ ਵਾਰੀ ਆਪ ਨੂੰ ਆਖਿਆ "ਪਹਿਲੇ ਗੁਰੂ ਸਾਹਿਬਾਨ ਦੇ ਵੰਸ਼ ਦੇ ਬਹੁਤ ਸਾਰੇ ਲੋਕ ਇਥੇ ਰਹਿੰਦੇ ਹਨ ਤੇ ਉਹ ਆਪ ਦੇ ਸ਼ਰੀਕ ਹਨ । ਉਹਨਾਂ ਵਿਚੋਂ ਬਹੁਤਿਆਂ ਨੇ ਮਸੰਦ ਰਖੇ ਹੋਏ ਹਨ ਜੋ ਜਾ ਕੇ ਉਹਨਾਂ ਲਈ ਭੇਟਾ ਇਕਠੀਆਂ ਕਰਕੇ ਲਿਆਉਂਦੇ ਹਨ । ਇਸ ਲਈ ਉਹ ਅਮੀਰ ਹਨ । ਤੁਸੀਂ ਛੇਵੇਂ ਸਤਿਗੁਰੂ ਦੇ ਸਪੁਤਰ ਹੋ ਤੁਸੀਂ ਅਮੀਰ ਤੇ ਸੁਖੀ ਕਿਉਂ ਨਾ ਹੋਵੋ ? ਮੈਨੂੰ ਯਕੀਨ ਹੈ ਜੇਕਰ ਆਪ ਮਸੰਦ ਰਖ ਲਓ ਤਾਂ ਉਹ ਬਹੁਤ ਪੈਸੇ ਦੇ ਰੂਪ ਵਿਚ ਕਾਫੀ ਭੇਟਾ ਲਿਆਉਣ ।" ਹੋਣ ਵਾਲੇ ਗੁਰੂ ਨੇ ਆਖਿਆ "ਮੇਰੇ ਮਿਤ੍ਰ ਕੀ ਤੈਨੂੰ ਯਾਦ ਨਹੀਂ ਕਿ ਪਰਮਾਤਮਾਂ ਗਰੀਬਾਂ ਤੇ ਮਜ਼ਲੂਮਾਂ ਦਾ ਹੈ । ਇਸ ਲਈ ਮੇਰੇ ਲਈ ਉਸ ਦੇ ਤਰਸ ਤੇ ਮਿਤ੍ਰਤਾ ਤਿੰਨ ਲੋਕਾਂ ਦੀ ਮਾਇਆ ਨਾਲੋਂ ਜ਼ਿਆਦਾ ਕੀਮਤੀ ਹੈ ।"

× × ×

ਇਕ ਵਾਰੀ ਇਕ ਸ਼ਰਧਾਲੂ ਨੇ ਗੁਰੂ ਜੀ ਪਾਸੋਂ ਪੁਛਿਆ "ਕਿਰਪਾ ਕਰਕੇ ਮੈਨੂੰ ਦਸੋ ਬੇਚੈਨੀ ਦਾ ਕੀ ਕਾਰਨ ਹੈ ਜਿਸ ਕਾਰਨ ਬਹੁਤ ਸਾਰੇ ਲੋਕ ਤੰਗ ਹਨ ਤੇ ਦੁਖੀ ਹਨ ?" ਆਪ ਨੇ ਜਵਾਬ ਦਿਤਾ "ਬੇਚੈਨੀ ਦਾ ਕਾਰਨ ਤੇ ਇਸ ਦਾ ਸਿਟਾ ਦੁੱਖ ਦਾ ਕਾਰਨ ਹੈ ਸੰਤੁਸ਼ਟਤਾ ਦਾ ਅਭਾਵ !" ਲਾਲਚ ਤੇ ਇਛਾਵਾਂ ਦੇ

ਮਗਰ ਲੱਗਾ ਆਪਣੀ ਕਿਸਮਤ ਵਿਚ ਲਿਖੇ ਤੋਂ ਵਧ ਲਈ ਪ੍ਰਾਪਤੀ ਤੇ ਉਸ ਵਸਤ ਦੀ ਪ੍ਰਾਪਤੀ ਕਰਨ ਦੀ ਲਾਲਸਾ ਜੋ ਲੋਕਾਂ ਦੀ ਹੈ।

ਇਕ ਵਾਰੀ ਗੁਰੂ ਜੀ ਪਾਸੋਂ ਪੁਛਿਆ ਕਿ ਗੁਰਮੁਖ ਵਿਅਕਤੀ ਦਾ ਕੀ ਭਾਵ ਹੈ ? ਆਪ ਨੇ ਜਵਾਬ ਦਿਤਾ "ਗੁਰਮੁਖ ਉਹ ਹੈ ਜਿਸ ਨੇ ਉਹਨਾਂ ਸਾਰੀਆਂ ਚੀਜ਼ਾਂ ਵਲ ਪਿਠ ਕੀਤੀ ਹੋਈ ਹੈ ਜੋ ਪਰਮਾਤਮਾਂ ਨਾਲੋਂ ਤੋੜਦੀਆਂ ਹਨ। ਜਿਸ ਦੀਆਂ ਇੰਦਰੀਆਂ ਐਂਦ੍ਰਿਕ ਵਸਤਾਂ ਵਲ ਨਹੀਂ ਖਿਚੀਆਂ ਜਾਂਦੀਆਂ ਜਿਸ ਦਾ ਮਨ ਸਿਵਾਏ ਪਰਮਾਤਮਾਂ ਦੇ ਹੋਰ ਕੁਝ ਨਹੀਂ ਸੋਚਦਾ। ਜਿਸ ਦੀ ਬੁਧੀ ਪਰਮਾਤਮਾਂ ਵਿਚ ਲੀਨ ਹੈ। ਜਿਸ ਦਾ ਆਪਾ ਪਰਮਾਤਮਾਂ ਦੇ ਪਿਆਰ ਦੀ ਅਗਨੀ ਵਿਚ ਢਲ ਕੇ ਪਰਮਾਤਮਾ ਦਾ ਰੂਪ ਹੀ ਹੋ ਗਿਆ ਹੋਵੇ।" "ਜੀਉਂਦੇ ਮਰਨ ਦਾ ਕੀ ਅਰਥ ਹੈ ?" ਉਸ ਵਿਅਕਤੀ ਨੇ ਪੁਛਿਆ, ਆਪ ਨੇ ਜਵਾਬ ਦਿਤਾ, "ਜਦੋਂ ਇੰਦਰੀਆਂ ਆਪਣਾ ਮਕਸਦ ਭੁਲ ਜਾਂਦੀਆਂ ਹਨ ਤੇ ਮਨ ਦੁਨੀਆਂ ਦਾ ਧਿਆਨ ਛੱਡ ਦਿੰਦਾ ਹੈ (ਅਤੇ ਦੁਨਿਆਵੀ ਵਸਤਾਂ ਦਾ ਵੀ) ਅਤੇ ਜਦੋਂ ਮੈਂ ਆਪਣੀ ਵਖਰੀ ਹੋਂਦ ਖੋ ਕੇ ਬ੍ਰਹਮ ਨਾਲ ਇਕ ਹੋ ਜਾਂਦੀ ਹੈ। ਇਸ ਨੂੰ ਜੀਉਂਦੇ ਮਰਨਾ ਆਖਿਆ ਜਾਂਦਾ ਹੈ। ਅਜਿਹਾ ਵਿਅਕਤੀ ਦੁਨੀਆਂ ਲਈ ਮਰਿਆ ਹੁੰਦਾ ਹੈ ਤੇ ਉਸ ਲਈ ਦੁਨੀਆਂ ਦੀ ਹੋਂਦ ਨਹੀਂ ਰਹਿੰਦੀ ਜਿਵੇਂ ਪਹਿਲਾਂ ਸੀ। ਉਹ ਸੱਚ (ਪ੍ਰਭੂ) ਲਈ ਜੀਉਂਦਾ ਹੈ।"

× × ×

ਗੁਰੂ ਤੇਗ ਬਹਾਦਰ ਦੇ ਇਕ ਪੁਰਾਣੇ ਸੇਵਕ ਨੇ ਇਕ ਵਾਰ

ਆਪ ਪਾਸੋਂ ਪੁਛਿਆ, "ਦੁਖ-ਸੁਖ ਦੀ ਅਸਲੀਅਤ ਕੀ ਹੈ ?
ਆਪ ਨੇ ਦਸਿਆ, ਅਸਲ ਵਿਚ ਸੁਖ ਕੁਝ ਨਹੀਂ ਹੈ ਬਸ ਕਿ
ਕਿਸਮ ਦੀ ਮਾਨਸਿਕ ਬੇਚੈਨੀ ਦੀ ਅਣਹੋਂਦ ਹੈ । ਸ਼ਾਂਤ, ਪਵਿ
ਤੇ ਨਿਰਮਲ ਮਨ ਵਿਚ ਪਰਮਾਤਮਾਂ ਦਾ ਪ੍ਰਤਿਬਿੰਬ ਦੇਖਿਆ ਜਾਂਦ
ਹੈ । ਪਰਮਾਤਮਾਂ ਦੇ ਦਰਸ਼ਨ ਹੀ ਅਨੰਦ ਦੀ ਦਸ਼ਾ ਹੈ । ਦੂ
ਪਾਸੇ ਤ੍ਰਿਸ਼ਨਾ ਮਨ ਵਿਚ ਬੇਚੈਨੀ ਪੈਦਾ ਕਰਦੀ ਹੈ ਤੇ ਮਨ ਨੂੰ
ਦੁਖੀ ਰਖਦੀ ਹੈ । ਇਹ ਦੁੱਖ ਹੈ ।

ਸੇਵਕ ਨੇ ਪੁਛਿਆ "ਫਿਰ ਇਕ ਦੁਖ ਦੇ ਕਾਰਨ ਬੇਚੈਨੀ ਤੋਂ ਕਿਵੇਂ ਛੁਟਕਾਰਾ ਪਾਇਆ ਜਾਵੇ ?" "ਤ੍ਰਿਸ਼ਨਾ ਨੂੰ ਕੱਢ ਕੇ ਮਨ ਨੂੰ ਸਾਫ਼ ਤੇ ਪਵਿਤ੍ਰ ਬਣਾਓ ਤੇ ਇਓਂ ਬੇਚੈਨੀ ਜਾਂਦੀ ਰਹੇਗੀ । ਗੁਰੂ ਤੇਗ ਬਹਾਦਰ ਨੇ ਜਵਾਬ ਦਿਤਾ । "ਤ੍ਰਿਸ਼ਨਾਂ ਨੂੰ ਮਨ ਵਿਚੋਂ ਕਿਵੇਂ ਨਸ਼ਟ ਕੀਤਾ ਜਾ ਸਕਦਾ ਹੈ ?" ਸੇਵਕ ਨੇ ਪੁਛਿਆ ।" "ਸਾਦੀ ਤੇ ਸਾਫ ਜ਼ਿੰਦਗੀ ਬਣਾਣ ਨਾਲ ਅਤੇ ਪਵਿਤ੍ਰ ਸ਼ਬਦ ਨਾਲ ਮਨ ਜੋੜਨ ਨਾਲ ।" "ਸਾਦੇ ਜੀਵਨ ਤੋਂ ਕੀ ਭਾਵ ਹੈ ?" ਸੇਵਕ ਨੇ ਪੁਛਿਆ। "ਜੋ ਜੀਵਨ ਕਿਵੇਂ ਵੀ ਜੀਣ ਲਈ ਹਾਨੀਕਾਰਨ ਨਹੀਂ ਅਤੇ ਜੋ ਜੀਵਨ ਬਿਲਕੁਲ ਦੋਸ਼ ਰਹਿਤ ਹੈ ਪਵਿਤ੍ਰ ਹੈ" ਗੁਰੂ ਤੇਗ ਬਹਾਦਰ ਨੇ ਜਵਾਬ ਦਿਤਾ । ਪੁਛਿਆ ਗਿਆ ਕਿ ਜਿਹੜਾ ਧਰਮ ਉਤਕ੍ਰਿਸ਼ਟ ਹੈ ਤਾਂ ਗੁਰੂ ਤੇਗ ਬਹਾਦਰ ਨੇ ਜਵਾਬ ਦਿਤਾ, "ਬੁਰਿਆਈਆਂ ਦਾ ਤਿਆਗ ਹੀ ਉਤਕ੍ਰਿਸ਼ਟ ਧਰਮ ਹੈ ।"

ਬਕਾਲੇ ਵਿਖੇ ਧੀਰ ਮਲ ਰਹਿੰਦਾ ਸੀ । ਉਹ ਛੋਟੇ ਸਤਿਗੁਰੂ ਦਾ ਪੋਤਰਾ ਸੀ ਅਤੇ ਇਸ ਪ੍ਰਕਾਰ ਗੁਰੂ ਤੇਗ ਬਹਾਦਰ ਦਾ ਭਤੀਜਾ ਸੀ। ਜਦੋਂ ਉਸ ਨੇ ਸੁਣਿਆ ਕਿ ਤੇਗ ਬਹਾਦਰ ਗੁਰੂ ਬਣ ਗਏ ਹਨ ਤਾਂ ਉਹ ਬੜਾ ਹੀ ਦਵੇਖੀ ਹੋ ਗਿਆ । ਧੀਰ ਮਲ ਆਪਣੇ ਬਾਬਾ ਗੁਰੂ ਹਰਿ ਗੋਬਿੰਦ ਲਈ ਅਵਿਸ਼ਵਾਸੀ ਸਿਧ ਹੋਇਆ ਜਿਸ ਕਰਕੇ ਉਹਨਾਂ ਨੇ ਧੀਰ ਮਲ ਨੂੰ ਦਰਕਾਰ ਦਿਤਾ । ਕੁਝ ਸਮੇਂ ਮਗਰੋਂ ਉਸ ਨੇ ਆਪਣੇ ਬੰਦਿਆਂ ਨਾਲ ਗੁਰੂ ਤੇਗ ਬਹਾਦਰ ਨੂੰ ਮਾਰਨ ਤੇ ਫਿਰ ਉਹਨਾਂ ਦਾ ਘਰ ਲੁੱਟਣ ਦੀ ਸਾਜ਼ਿਸ਼ ਤਿਆਰ ਕੀਤੀ । ਇਕ ਰਾਤ ਉਸ ਦੇ ਬੰਦਿਆਂ ਨੇ ਗੁਰੂ ਤੇਗ ਬਹਾਦਰ ਦੇ ਘਰ ਤੇ ਹਮਲਾ ਕੀਤਾ । ਧੀਰ ਮਲ ਦੇ ਵਿਸ਼ਵਾਸੀ ਸੀਹੇਂ ਨੇ ਇਸ ਡਕੇ ਦੀ ਅਗਵਾਈ ਕੀਤੀ । ਉਹ ਘਰ ਵਿਚ ਘੁੱਸ ਗਏ ਤੇ ਲੁੱਟਣਾ ਸ਼ੁਰੂ ਕੀਤਾ । ਗੁਰੂ ਤੇਗ ਬਹਾਦਰ ਨੇ ਉਹਨਾਂ ਨੂੰ ਬਿਲਕੁਲ ਨਾ ਰੋਕਿਆ । ਦੂਜੇ ਪਾਸੇ ਸੀਹੇਂ ਨੇ ਗੁਰੂ ਤੇਗ ਬਹਾਦਰ ਤੇ ਗੋਲੀ ਚਲਾਈ ਜੋ ਆਪ ਨੂੰ ਮੋਢੇ ਦੇ ਨੇੜੇ ਵੱਜੀ । ਘਰ ਲੁੱਟਣ ਮਗਰੋਂ ਸਾਰਾ ਕੁਝ ਲੈ ਕੇ ਇਹ ਲੋਕ ਤਿਤਰ ਹੋ ਗਏ । ਅਗਲੀ ਸਵੇਰ ਜੋ ਸਿਖ ਗੁਰੂ ਜੀ ਦੇ ਘਰ ਆਏ ਤਾਂ ਉਹਨਾਂ ਨੇ ਜੋ ਕੁਝ ਰਾਤ ਨੂੰ ਵਾਪਰਿਆ ਸੀ ਸੁਣਿਆ । ਕੁਝ ਕਹੇ ਜਾਂ ਗੁਰੂ ਜੀ ਨੂੰ ਆਪਣਾ ਇਰਾਦਾ ਦਸੇ ਬਿਨਾਂ ਮੱਖਣ ਸ਼ਾਹ ਨੇ ਇਹਨਾਂ ਸਿਖਾਂ ਨੂੰ

ਨਾਲ ਲੈ ਕੇ ਧੀਰ ਮਲ ਦੇ ਘਰ ਤੇ ਹਮਲਾ ਕਰ ਦਿਤਾ। ਉਹਨਾਂ ਨੇ ਦਰਵਾਜ਼ੇ ਤੋੜ ਦਿਤੇ ਤੇ ਘਰ ਨੂੰ ਲੁਟਿਆ। ਉਹਨਾਂ ਨੇ ਸੀਹੇਂ ਨੂੰ ਵੀ ਫੜ ਲਿਆ ਜਿਹਨੇ ਗੁਰੂ ਜੀ ਨੂੰ ਗੋਲੀ ਮਾਰੀ ਸੀ। ਉਹਨਾਂ ਨੇ ਉਸ ਦੇ ਹੱਥ ਬੰਨ੍ਹ ਲਏ ਤੇ ਗੁਰੂ ਜੀ ਪਾਸ ਲੈ ਆਏ। ਉਹ ਗੁਰੂ ਜੀ ਦਾ ਸਮਾਨ ਹੀ ਨਹੀਂ ਸਗੋਂ ਧੀਰ ਮਲ ਦਾ ਸਮਾਨ ਵੀ ਵਾਪਸ ਲੈ ਆਏ ਤੇ ਮੂਲ ਹੱਥ ਲਿਖਤ ਗ੍ਰੰਥ ਸਾਹਿਬ ਵੀ ਲੈ ਆਏ ਜੋ ਧੀਰ ਮਲ ਆਪਣੇ ਬਾਬਾ ਜੀ ਦੇ ਘਰੋਂ ਲੈ ਗਿਆ ਸੀ।

ਜਦੋਂ ਸਿਖ ਗੁਰੂ ਜੀ ਦੀ ਹਜ਼ੂਰੀ ਵਿਚ ਪੁੱਜੇ ਤਾਂ ਗੁਰੂ ਜੀ ਸ਼ਾਂਤ ਧਿਆਨ ਵਿਚ ਮਗਨ ਸਨ। ਇਹਨਾਂ ਸਿਖਾਂ ਵਲ ਦੇਖਕੇ ਗੁਰੂ ਜੀ ਨੇ ਆਖਿਆ, "ਮੇਰੇ ਪਿਆਰਿਓ ਤੁਸੀਂ ਕੀ ਕਰਕੇ ਆਏ ਹੋ ?"

ਸੀਹਾਂ ਜਿਸਦੇ ਹੱਥ ਪਿੱਛੇ ਬੰਨ੍ਹੇ ਹੋਏ ਸਨ ਗੁਰੂ ਜੀ ਦੇ ਚਰਨਾਂ ਵਿਚ ਡਿਗ ਕੇ ਮਾਫੀ ਮੰਗਣ ਲੱਗਾ। ਉਸ ਨੇ ਆਖਿਆ "ਹੇ ਸਚੇ ਗੁਰੂ ਜੀ ਗਰੀਬਾਂ ਦੇ ਰਖਿਅਕ, ਮੈਂ ਆਪ ਦੀ ਸ਼ਰਨ ਹਾਂ। ਅਸਲ ਵਿਚ ਮੈਂ ਪਾਪੀ ਹਾਂ ਪਰ ਆਪ ਪਾਪੀਆਂ ਨੂੰ ਤਾਰਨ ਵਾਲੇ ਹੋ। ਇਸ ਲਈ ਮੇਰੇ ਪਾਪਾਂ ਨੂੰ ਮਾਫ ਕਰਕੇ ਜੀਵਨ ਦਾਨ ਦਿਓ। ਜਿਹੜੇ ਪਾਪ ਮੈਂ ਕੀਤੇ ਹਨ ਉਹਨਾਂ ਨੂੰ ਦੁਨੀਆਂ ਵਿਚ ਆਪ ਤੋਂ ਬਿਨਾ ਕੋਈ ਵੀ ਮਾਫ ਨਹੀਂ ਕਰ ਸਕਦਾ।" ਗੁਰੂ ਜੀ ਨੇ ਸਿਖਾਂ ਨੂੰ ਸੀਹੇਂ ਦੇ ਹੱਥ ਖੋਲਣ ਲਈ ਹੁਕਮ ਦਿਤਾ ਤੇ ਉਸ ਨੂੰ ਮਾਫ ਕਰ ਦਿਤਾ। ਫਿਰ ਸਤਿਗੁਰ ਜੀ ਨੇ ਧੀਰ ਮੱਲ ਦੇ ਸਮਾਨ ਲਿਆਉਣ ਵਾਲੇ ਸਿਖਾਂ ਨੂੰ ਆਖਿਆ "ਧੀਰ ਮੱਲ ਦਾ ਸਾਰਾ

ਸਮਾਨ ਸਮੇਤ ਗ੍ਰੰਥ ਸਾਹਿਬ ਜੋ ਉਸ ਦੇ ਕਬਜ਼ੇ ਵਿਚ ਸੀ ਜੋ ਆਪ ਲੈ ਕੇ ਆਏ ਹੋ ਵਾਪਸ ਕਰ ਦਿਓ। ਸਿਖੋ ਕਿਸੇ ਦੇ ਧੰਨ ਲਈ ਕਿਉਂ ਲਾਲਚ ਕਰੀਏ ? ਪਵਿਤ੍ਰ ਸਤਿਗੁਰੂ ਨੇ ਆਪਣੇ ਸਿਖਾਂ ਨੂੰ ਨਾਮ-ਧੰਨ ਦਿਤਾ ਹੈ। ਆਪ ਨੂੰ ਹੁਕਮ ਹੈ ਕਿ ਨਾਮ ਧੰਨ ਇਕੱਠਾ ਕਰੋ ਜੋ ਇਥੇ ਤੇ ਅਗਲੀ ਦੁਨੀਆਂ ਵਿਚ ਵੀ ਲਾਭਕਾਰੀ ਹੈ। ਹੋਰ ਸਭ ਵਸਤਾਂ ਨਾਸ਼ਵੰਤ ਹਨ ਤੇ ਕਈ ਰੂਪਾਂ ਵਿਚ ਦੁਖਾਂ ਦਾ ਕਾਰਨ ਬਣਦੀਆਂ ਹਨ। ਨਾਮ ਧੰਨ ਅਮਰ ਹੈ ਤੇ ਹੋਰ ਦੁਨਿਆਵੀ ਮਾਇਕ ਪਦਾਰਥਾਂ ਤੋਂ ਉਪਰ ਹੈ। ਮੇਰੇ ਪਿਆਰਿਓ ਇਹ ਧੰਨ ਪਵਿਤ੍ਰ ਪ੍ਰਾਣੀਆਂ ਦੀ ਸੰਗਤ 'ਚੋਂ ਪ੍ਰਾਪਤ ਹੁੰਦਾ ਹੈ। ਇਸ ਧੰਨ ਨੂੰ ਨਾ ਚੋਰੀ ਕੀਤਾ ਜਾ ਸਕਦਾ ਹੈ ਨਾ ਅਗਨਿ ਇਸ ਨੂੰ ਜਲਾ ਸਕਦੀ ਹੈ ਨਾ ਹੀ ਇਹ ਪਾਣੀ ਵਿਚ ਡੁੱਬ ਸਕਦਾ ਹੈ। ਦੁਨਿਆਵੀ ਮਾਇਆ ਇਕੱਠੀ ਕਰਨ ਲਈ ਪਾਪ ਦਾ ਆਸਰਾ ਲੈਣਾ ਪੈਂਦਾ ਹੈ। ਅਸੀਂ ਉਹ ਸਭ ਕੁਝ ਹਥਿਆਉਣਾ ਚਾਹੁੰਦੇ ਹਾਂ ਜੋ ਦੂਸਰਿਆਂ ਦਾ ਹੈ ਤੇ ਅਸੀਂ ਆਪਣੀ ਯੋਗਤਾ ਤੋਂ ਵੱਧ ਹਾਸਲ ਕਰ ਲਈਏ। ਇਹ ਧੰਨ ਚੋਰ ਚੁਰਾ ਸਕਦੇ ਹਨ ਤੇ ਰਾਜਾ ਜਬਤ ਕਰ ਸਕਦਾ ਹੈ। ਅਗਨਿ ਨਸ਼ਟ ਕਰ ਸਕਦੀ ਹੈ ਤੇ ਧਰਤੀ ਵਿਚ ਗਲ ਸਕਦਾ ਹੈ।"

"ਮਰਨ ਵੇਲੇ ਇਸ ਧੰਨ ਤੋਂ ਵਿਛੋੜਾ ਦੁਖਾਂ ਤਕਲੀਫਾਂ ਦਾ ਕਾਰਨ ਬਣ ਜਾਂਦਾ ਹੈ। ਇਸ ਨਾਲ ਮਨ ਲਾਇਆਂ ਨਰਕ ਵਿਚ ਵਾਸਾ ਮਿਲਦਾ ਹੈ। ਗੁਰੂ ਜੀ ਨੇ ਆਪਣੇ ਵਿਚਾਰ ਸ਼ੁਰੂ ਰਖੇ ਤੇ ਆਖਿਆ :

ਭੂਲਿਓ ਮਨ ਮਾਇਆ ਉਰਝਾਇਓ ॥
ਜੋ ਜੋ ਕਰਮ ਕੀਓ ਲਾਲਚ ਲਗਿ
ਤਿਹ ਤਿਹ ਆਸ ਬੰਧਾਇਓ ॥ ਰਹਾਓ ॥
ਸਮਝ ਨ ਪਈ ਬਿਖੈ ਰਸ ਰਚਿਓ
ਜਸ ਹਰਿ ਕੋ ਬਿਸਰਾਇਓ ॥
ਸੰਗਿ ਸੁਆਮੀ ਸੋ ਜਾਨਿਓ
ਨਾਹਿਨ ਬਨੁ ਖੋਜਨ ਕਉ ਪਾਇਓ ॥
ਰਤਨੁ ਰਾਗੁ ਘਟ ਹੀ ਕੇ ਭੀਤਰਿ
ਤਾ ਕੋ ਗਿਆਨੁ ਨ ਪਾਇਓ ॥
ਜਨ ਨਾਨਕ ਭਗਵੰਤ ਭਜਨ ਬਿਨੁ
ਬਿਰਥਾ ਜਨਮੁ ਗਵਾਇਓ ॥

(ਜੈਤਸਰੀ ਮਹਲਾ ੯)

ਹੱਥ ਬਨ੍ਹ ਕੇ ਮੱਖਣ ਸ਼ਾਹ ਗੁਰੂ ਜੀ ਪਾਸ ਆਕੇ ਇਉਂ ਬੇਨਤੀ ਕਰਨ ਲੱਗਾ "ਸਚੇ ਪਾਤਸ਼ਾਹ ਆਪ ਦੇ ਸ਼ਬਦ ਅੰਮ੍ਰਿਤ ਹਨ। ਜੇਕਰ ਅਸੀਂ ਇਸ ਅੰਮ੍ਰਿਤ ਨੂੰ ਪੀ ਲਈਏ ਤਾਂ ਅਮਰ ਹੋ ਜਾਈਏ। ਆਪ ਦੇ ਹੁਕਮ ਅਨੁਸਾਰ ਧੀਰ ਮਲ ਦਾ ਸਮਾਨ ਵਾਪਸ ਕਰ ਦਿਤਾ ਜਾਣਾ ਚਾਹੀਦਾ ਹੈ ਪਰ ਸੀਹੇਂ ਨੂੰ ਆਪਦੇ ਘਿਰਣਿਤ ਘਰੋਂ ਪਾਪ ਦੀ ਸਜ਼ਾ ਮਿਲਣੀ ਚਾਹੀਦੀ ਹੈ। ਇਸ ਨੂੰ ਐਵੇਂ ਨਹੀਂ ਛੱਡਣਾ ਚਾਹੀਦਾ।"

ਸਤਿਗੁਰੂ ਜੀ ਮੁਸਕਰਾਏ ਤੇ ਆਖਣ ਲੱਗੇ "ਮੇਰੇ ਪਿਆਰੇ ਤੁਹਾਡੀ ਅਕਲ ਤੇ ਅਤਿਅੰਤ ਭੈੜੇ ਵਿਕਾਰ ਕ੍ਰੋਧ ਦਾ ਅਸਰ ਹੈ।

ਕ੍ਰੋਧ ਵੱਸ ਆਦਮੀ ਅਤਿਅੰਤ ਭੈੜੇ ਕੰਮ ਕਰਦਾ ਹੈ। ਉਹ ਆਪਣੀ ਹੋਸ਼, ਮਨ ਤੇ ਬੁੱਧੀ ਤੋਂ ਆਪਣਾ ਜਬਤ ਖੋ ਬਹਿੰਦਾ ਹੈ ਉਹ ਉਚਿਤ ਤੇ ਅਨਉਚਿਤ, ਚੰਗਿਆਈ ਤੇ ਬੁਰਿਆਈ ਵਿਚ ਫਰਕ ਨਹੀਂ ਕਰਦਾ। ਗੁੱਸਾ ਹੀ ਹੈ ਜੋ ਕਿਸੇ ਨੂੰ ਆਪਣੇ ਮਿਤ੍ਰਾਂ ਮਾਪਿਆਂ ਤੇ ਇਥੇ ਤਾਈਂ ਕਿ ਗੁਰੂ ਦੇ ਖਿਲਾਫ ਪਾਪ ਕਰਨ ਲਈ ਮਜ਼ਬੂਰ ਕਰ ਦਿੰਦਾ ਹੈ। ਕਰੋਧੀ ਆਦਮੀ ਦਾ ਅੰਦਰ ਸੜਦਾ ਹੈ। ਨਾ ਓਹ ਖਾ ਸਕਦਾ ਹੈ ਨਾ ਸੌਂ ਸਕਦਾ ਹੈ। ਤੇ ਉਨਾਂ ਚਿਰ ਦੁਖੀ ਰਹਿੰਦਾ ਹੈ ਜਿੰਨਾ ਚਿਰ ਬਦਲੇ ਦੀ ਇਛਾ ਨੂੰ ਸ਼ਾਂਤ ਨਹੀਂ ਕਰ ਲੈਂਦਾ।" ਅਤੇ ਉਹਨਾਂ ਨੇ ਪੰਜਵੇਂ ਸਤਿਗੁਰੂ ਦੀ ਸੁਖਮਨੀ ਵਿਚੋਂ ਤੁਕਾਂ ਪੇਸ਼ ਕੀਤੀਆਂ :

ਕਾਗੁ ਕ੍ਰੋਧੁ ਕਾਇਆ ਕਉ ਗਾਲੈ ॥
ਜਿਉ ਕੰਚਨ ਸੋਹਾਗਾ ਢਾਲੈ ॥*

ਗੁਰੂ ਦੇ ਸਿਖਾਂ ਲਈ ਇਹ ਠੀਕ ਨਹੀਂ ਹੈ ਕਿ ਉਹ ਆਪਣੀ ਹੋਸ਼ ਤੇ ਮਨ ਨੂੰ ਗੁੱਸੇ ਤੋਂ ਪ੍ਰਭਾਵਿਤ ਹੋਣ ਦੇਣ। ਜੇ ਕਰ ਗੁਰੂ ਦੇ ਸਿੱਖ ਇਹਨਾਂ ਵਿਕਾਰਾਂ ਦੇ ਵੱਸ ਹਨ ਤਾਂ ਫਿਰ ਸਿਖੀ ਦਾ ਬਾਕੀ ਕੀ ਰਹਿ ਗਿਆ ਹੈ। ਯਾਦ ਰਖੋ :

"ਗੁੱਸਾ ਦਿਲ ਵਿਚ ਰਹਿੰਦਾ ਹੈ ਤੇ ਇਸ ਦੇ ਅਸਰ ਅਧੀਨ ਆਦਮੀ ਆਪਣੇ ਹੋਸ਼ ਹਵਾਸ ਖੋ ਦਿੰਦਾ ਹੈ। ਇਹ ਅਕਲ ਦਾ

*ਇਹ ਤੁਕਾਂ ਸੁਖਮਨੀ ਸਾਹਿਬ ਵਿਚੋਂ ਨਹੀਂ ਸਗੋਂ ਰਾਮਕਲੀ ਮਹਲਾ ੧ ਦਖਣੀ ਓਅੰਕਾਰ ਵਿਚੋਂ ਹਨ। ਲੇਖਕ ਗਲਤੀ ਨਾਲ ਲਿਖ ਗਿਆ ਹੈ। ਇਹ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੯੩੨ ਤੇ ਹਨ। (ਅਨੁਵਾਦਿਕ)

ਨਾਸ਼ ਕਰ ਦਿੰਦਾ ਹੈ ਤੇ ਬੁੱਧੀ ਤੋਂ ਕੰਮ ਲੈਣ ਦੇ ਅਸਮਰਥ ਬਣਾ ਦਿੰਦਾ ਹੈ।"

ਫਿਰ ਸਤਿਗੁਰੂ ਜੀ ਨੇ ਆਖਣਾ ਸ਼ੁਰੂ ਕੀਤਾ "ਮੇਰੇ ਪਿਆਰਿਓ ਮਾਫ ਕਰਨਾ ਬੜਾ ਸ਼ੁਭ ਗੁਣ ਹੈ। ਮਾਫ ਕਰਨ ਦੀ ਸਮਰਥਾ ਹੋਣਾ ਤੀਰਥ ਇਸ਼ਨਾਨ ਤੇ ਹੋਰ ਕਰਮ ਧਰਮ ਕਰਨ ਨਾਲੋਂ ਚੰਗਾ ਹੈ। ਇਹ ਪਾਵਨ ਸਤਿਗੁਰੂ ਨਾਨਕ ਸਾਹਿਬ ਦੇ ਵਿਚਾਰ ਹਨ।"

ਸਿਖ ਸਤਿਗੁਰੂ ਦੇ ਪਹਿਲੇ ਉਪਦੇਸ਼ ਤੋਂ ਪ੍ਰਭਾਵਿਤ ਹੋਏ ਤੇ ਸਤਿਕਾਰ ਨਾਲ ਆਪਣਾ ਸਿਰ ਝੁਕਾਇਆ ਤੇ ਉਹਨਾਂ ਨੇ ਮਹਿਸੂਸ ਕੀਤਾ ਕਿ ਅਸਲ ਵਿਚ ਆਪ ਜੀ ਸੱਚੇ ਸਤਿਗੁਰੂ ਹਨ।

# ੫

ਕੁਝ ਦਿਨਾਂ ਮਗਰੋਂ ਸਤਿਗੁਰੂ ਜੀ ਅੰਮ੍ਰਿਤਸਰ ਲਈ ਚੱਲ ਪਏ। ਇਥੇ ਪੁੱਜ ਕੇ ਪਵਿਤ੍ਰ ਸਰੋਵਰ ਵਿਚ ਇਸ਼ਨਾਨ ਕੀਤਾ ਤੇ ਹਰਿਮੰਦਰ ਸਾਹਿਬ ਜਾਣ ਦੀ ਇਛਾ ਪ੍ਰਗਟ ਕੀਤੀ। ਹੁਣ ਹਰਿਮੰਦਰ ਦੇ ਪੁਜਾਰੀ ਚਿੰਤਿਤ ਹੋ ਗਏ ਕਿ ਕਿਤੇ ਸਤਿਗੁਰੂ ਉਹਨਾਂ ਨੂੰ ਬਾਹਰ ਹੀ ਨਾ ਕੱਢ ਦੇਣ। ਆਪ ਹਰਿਮੰਦਰ ਤੇ ਕਬਜ਼ਾ ਕਰ ਲੈਣ ਤੇ ਉਹਨਾਂ ਨੂੰ ਇਸ ਦੀ ਆਮਦਨ ਤੋਂ ਵਾਂਚਿਤ ਕਰ ਦੇਣ। ਇਸ ਲਈ ਉਹਨਾਂ ਨੇ ਦਰਬਾਜ਼ੇ ਬੰਦ ਕਰ ਲਏ ਤੇ ਸਤਿਗੁਰੂ ਜੀ ਨੂੰ ਹਰਿਮੰਦਰ ਵਿਚ ਦਾਖਲ ਨਾ ਹੋਣ ਦਿਤਾ। ਇਹਨਾਂ ਪੁਜਾਰੀਆਂ ਦੇ ਵਰਤਾ ਦੇ ਖਿਲਾਫ ਰੋਸ ਪ੍ਰਗਟ ਕਰਨ ਦੀ ਥਾਂ ਆਪ ਮੁਸਕਰਾਏ, ਬਾਹਰੋਂ ਮੱਥਾ ਟੇਕ ਕੇ ਵਾਪਸ ਆ ਗਏ। ਆਪ ਨੇ ਸੁਭਾਵਿਕ ਹੀ ਆਖਿਆ ਇਹ ਲਾਲਚ ਨਾਲ ਅੰਦਰੋਂ ਸੜੇ ਲੋਕ ਭੇਟਾ ਦੇ ਲਾਲਚ ਲਈ ਮੰਦਰ ਵਿਚ ਵੜ ਬੈਠੇ ਹਨ। ਫਿਰ ਆਪ ਸ਼ਹਿਰੋਂ ਬਾਹਰ ਚਲੇ ਗਏ ਤੇ ਉਥੇ ਜਾ ਬੈਠੇ ਜਿਥੇ ਅੱਜ ਕਲ, ਪਸ਼ੂਆਂ ਦਾ ਮੇਲਾ ਲਗਦਾ ਹੈ। ਉਥੇ ਦਮਦਮਾ ਬਣਿਆ ਹੋਇਆ ਹੈ ਜਿਥੇ ਸਤਿਗੁਰੂ ਜੀ ਬੈਠੇ ਸਨ।

ਜਦੋਂ ਅੰਮ੍ਰਿਤਸਰ ਦੇ ਵਾਸੀਆਂ ਨੇ ਸੁਣਿਆਂ ਤਾਂ ਉਹ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਆ ਗਏ। ਉਹਨਾਂ ਨੇ ਉਹ ਬਚਨ ਸੁਣ ਲਏ ਸਨ ਜੋ ਸਾਹਿਬ ਨੇ ਪੁਜਾਰੀਆਂ ਆਦਿ ਨੂੰ ਆਖੇ

ਸਨ ਤਾਂ ਆਪ ਨੇ ਗੁਰੂ ਜੀ ਨੂੰ ਸਰਾਪ ਵਾਪਸ ਲੈਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਆਖਿਆ ਮੈਂ ਕੋਈ ਸਰਾਪ ਨਹੀਂ ਦਿਤਾ ਸਗੋਂ ਉਹਨਾਂ ਲੋਕਾਂ ਦੀ ਮਨੋਵ੍ਰਿਤੀ ਦਾ ਬਿਆਨ ਕੀਤਾ ਹੈ। ਅਤੇ ਜਿੰਨਾਂ ਚਿਰ ਲਾਲਚ ਦਾ ਬੋਲਬਾਲਾ ਰਹਗਾ ਉਹਨਾਂ ਦੀ ਦਸ਼ਾ ਅਜਿਹੀ ਹੀ ਰਹੇਗੀ। ਆਪ ਨੇ ਚੌਥੇ ਸਤਿਗੁਰੂ ਰਾਮਦਾਸ ਜੀ ਦੀ ਬਾਣੀ ਗਾਈ :

ਲੋਭ ਲਹਿਰ ਸਭੁ ਸੁਆਨੁ ਹਲਕੁ ਹੈ
ਹਲਕਿਓ ਸਭਹਿ ਬਿਗਾਰੇ ॥

(ਨਟ ਮਹਲਾ ੪, ਪੰਨਾ ੯੮੩)

ਨੇੜੇ ਵਸਦੇ ਪਿੰਡ ਵਾਲਾਂ ਤੋਂ ਸਿਖ ਸਤਿਗੁਰੂ ਜੀ ਨੂੰ ਸ਼ਰਧਾ ਦੇ ਫੁੱਲ ਭੇਟ ਕਰਨ ਲਈ ਆਏ। ਉਹਨਾਂ ਨੇ ਆਪ ਨੂੰ ਪਿੰਡ ਦਰਸ਼ਨ ਦੇਣ ਲਈ ਬੇਨਤੀ ਕੀਤੀ। ਗੁਰੂ ਜੀ ਉਹਨਾਂ ਦੀ ਬੇਨਤੀ ਮੰਨ ਕੇ ਵਾਲਾ ਪਿੰਡ ਗਏ। ਬਹੁਤ ਸੰਖਿਆ ਵਿਚ ਸਿਖ ਤੇ ਹੋਰ ਲੋਕ ਪਵਿਤ੍ਰ ਹਜ਼ੂਰੀ ਵਿਚ ਇਕੱਠੇ ਹੋ ਗਏ। ਕਿਸੇ ਸਿਖ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਸਾਨੂੰ ਇਹ ਸਮਝਾਉ ਕਿ ਦੈਵੀ ਭਗਤੀ ਦੀ ਦਾਤ ਕਿਵੇਂ ਪ੍ਰਾਪਤ ਹੋਵੇ ਤੇ ਮੌਤ ਤੇ ਡਰ ਤੋਂ ਕਿਵੇਂ ਛੁਟਕਾਰਾ ਮਿਲੇ ? ਤਾਂ ਇਸ ਦੇ ਉਤਰ ਵਿਚ ਆਪ ਨੇ ਹੇਠ ਲਿਖਿਆ ਸ਼ਬਦ ਉਚਾਰਿਆ :

ਪ੍ਰਾਨੀ ਕਉਨੁ ਉਪਾਉ ਕਰੈ
ਜਾ ਤੇ ਭਗਤਿ ਰਾਮ ਕੀ ਪਾਵੈ
ਜਮ ਕੋ ਤ੍ਰਾਸੁ ਹਰੈ ॥ ਰਹਾਉ ॥

ਕਉਨ ਕਰਮ ਬਿਦਿਆ ਕਹੁ ਕੈਸੀ
ਧਰਮੁ ਕਉਨੁ ਫੁਨਿ ਕਰਈ ॥
ਕਉਨੁ ਨਾਮੁ ਗੁਰ ਜਾਕੈ ਸਿਮਰੈ
ਭਵ ਸਾਗਰ ਕਉ ਤਰਈ ॥

ਉਪ੍ਰੋਕਤ ਸ਼ਬਦ ਵਿਚ ਸਤਿਗੁਰੂ ਜੀ ਨੇ ਸਿਖਾਂ ਦਵਾਰਾ ਪੁੱਛੇ ਗਏ ਸਵਾਲ ਅੰਕਿਤ ਕੀਤੇ ਹਨ । ਦੂਸਰੇ ਹਿਸੇ ਵਿਚ ਆਪ ਜਵਾਬ ਦਿੰਦੇ ਹਨ :

ਕਲ ਮੈ ਏਕੁ ਨਾਮੁ ਕਿਰਪਾ ਨਿਧਿ
ਜਾਹਿ ਜਪੈ ਗਤਿ ਪਾਵੈ ॥
ਅਉਰ ਧਰਮ ਤਾਕੈ ਸਮਿ ਨਹਨਿ
ਇਹ ਬਿਧਿ ਬੇਦੁ ਬਤਾਵੈ ॥
ਸੁਖੁ ਦੁਖੁ ਰਹਤ ਸਦਾ ਨਿਰਲੇਪੀ
ਜਾ ਕਉ ਕਹਤ ਗੁਸਾਈ ॥
ਸੋ ਤੁਮ ਹੀ ਮਹਿ ਬਸੈ ਨਿਰੰਤਰਿ
ਨਾਨਕ ਦਰਪਨਿ ਨਿਆਈ ॥

(ਸੋਰਠ ਮਹਲਾ ੯)

ਗੁਰੂ ਜੀ ਨੇ ਜੁੜੀ ਸੰਗਤ ਨੂੰ ਉਪਦੇਸ਼ ਦਿਤਾ ਕਿ ਸਿਰਫ ਇਕ ਪਰਮਾਤਮਾ ਹੈ ਜਿਹਦੀ ਪੂਜਾ ਕਰਨੀ ਹੈ ਤੇ ਉਤਮ ਰਾਹ ਹੈ ਨਾਮ ਜਾਂ ਸ਼ਬਦ ਨਾਲ ਪਿਆਰ ਤੇ ਸਮਰਪਣ । ਬ੍ਰਹਮੰਡ ਦਾ ਠਾਕਰ ਸਾਡੇ ਸਾਰਿਆਂ ਦੇ ਅੰਦਰ ਬਾਹਰ ਹੈ ਤੇ ਦਿੱਲ ਦੇ ਸ਼ੀਸ਼ਿਆਂ ਵਿਚ ਪ੍ਰਤਿਬਿੰਬਤ ਹੁੰਦਾ ਹੈ ।

ਇਸ ਪਿੰਡ ਵਿਚ ਜਿਥੇ ਸਤਿਗੁਰੂ ਬੈਠੇ ਸਨ ਪੱਕਾ ਪਥਰ ਦਾ ਥੜਾ ਬਣਿਆ ਹੋਇਆ ਹੈ । ਫਿਰ ਸਤਿਗੁਰੂ ਜੀ ਬਕਾਲੇ ਚਲੇ ਗਏ ।

੬

ਗੁਰੂ ਜੀ ਪਾਸ ਰੋਜ਼ ਸੰਗਤ ਦੇ ਜੁੜਨ ਅਤੇ ਸਿਖਾਂ ਦੀਆਂ ਭੇਟਾਵਾਂ ਨੇ ਆਪ ਦੇ ਸੋਢੀ ਸਰੀਕ ਨੂੰ ਬਹੁਤ ਦੁਖੀ ਕਰ ਦਿਤਾ ਤੇ ਉਹਨਾਂ ਦੇ ਮਨ ਵਿਚ ਈਰਖਾ ਭੜਕਾ ਦਿਤੀ। ਸਤਿਗੁਰੂ ਇਸ ਗਲ ਤੇ ਦੁਖੀ ਹੋ ਗਏ ਕਿ ਮੈਂ ਲੋਕਾਂ ਲਈ ਦੁੱਖ ਦਾ ਕਾਰਨ ਹਾਂ, ਸੋ ਉਹਨਾਂ ਨੇ ਉਹ ਸਥਾਨ ਛੱਡਣ ਦਾ ਫੈਸਲਾ ਕੀਤਾ। ਇਸ ਲਈ ਉਹ ਉਥੋਂ ਚੱਲ ਪਏ। ਦਰਿਆ ਕਿਨਾਰੇ ਪੁੱਜ ਕੇ ਦੇਖਿਆ ਕਿ ਕੁਝ ਸਿਖ ਅਸਲੀ ਗ੍ਰੰਥ ਸਾਹਿਬ ਲਿਆ ਰਹੇ ਹਨ। ਇਹਨਾਂ ਸਿਖਾਂ ਪਾਸੋਂ ਸਤਿਗੁਰੂ ਜੀ ਨੇ ਪੁੱਛਿਆ ਕਿ ਤੁਸੀਂ ਇਹ ਗ੍ਰੰਥ ਧੀਰ ਮੱਲ ਨੂੰ ਕਿਉਂ ਨਹੀਂ ਮੋੜਿਆ? ਉਹਨਾਂ ਬਨਤੀ ਕੀਤੀ ਕਿ ਧੀਰ ਮੱਲ ਦਾ ਸਾਰਾ ਸਮਾਨ, ਵਾਪਸ ਕਰ ਦਿਤਾ ਹੈ ਸਿਵਾਏ ਗ੍ਰੰਥ ਸਾਹਿਬ ਦੇ, ਕਿਉਂਕਿ ਇਹ ਗੁਰੂ ਸਾਹਿਬ ਤੇ ਸਿਖਾਂ ਦਾ ਹੈ। ਸਤਿਗੁਰੂ ਜੀ ਨੇ ਆਖਿਆ "ਤੁਸੀਂ ਠੀਕ ਹੋ ਕਿ ਪਵਿਤ੍ਰ ਗ੍ਰੰਥ ਪੰਥ ਦਾ ਹੈ ਪਰ ਕਿਉਂਕਿ ਇਹ ਧੀਰ ਮੱਲ ਦੇ ਕਬਜ਼ੇ ਵਿਚ ਸੀ, ਤੁਹਾਨੂੰ ਉਸ ਨਾਲ ਧੱਕਾ ਕਰਕੇ ਜ਼ੋਰ ਨਾਲ ਨਹੀਂ ਲਿਆਉਣਾ ਚਾਹੀਦਾ। ਗੁਰੂ ਜੀ ਨੇ ਗ੍ਰੰਥ ਸਾਹਿਬ ਦਰਿਆ ਵਿਚ ਅਮਾਨਤ ਰੱਖ ਕੇ ਧੀਰ ਮੱਲ ਨੂੰ ਸੂਚਨਾ ਦੇ ਦਿਤੀ ਕਿ ਉਹ ਇਥੋਂ ਆ ਕੇ ਲੈ ਜਾਵੇ। ਬਾਦ ਵਿਚ ਧੀਰ ਮੱਲ ਦਰਿਆ ਵਿਚੋਂ ਗ੍ਰੰਥ ਸਾਹਿਬ ਲੈ ਗਿਆ ਤੇ ਦੇਖਿਆ ਪਾਣੀ ਨਾਲ ਇਸ ਨੂੰ ਕੋਈ

ਨੁਕਸਾਨ ਨਹੀਂ ਸੀ ਪੁੱਜਾ। (ਸਫਿਆਂ ਦੇ ਹਾਸ਼ੀਏ ਤੇ ਪਾਣੀ ਦੇ ਨਿਸ਼ਾਨ ਹਨ ਪਰ ਲਿਖਤੀ ਹਿੱਸੇ ਤੇ ਕੋਈ ਅਸਰ ਨਹੀਂ ਹੈ।)

ਗੁਰੂ ਜੀ ਨੇ ਦਰਿਆ ਪਾਰ ਕਰ ਲਿਆ ਅਤੇ ਹਜ਼ਾਰਾ, ਕਰਤਾਰਪੁਰ ਅਤੇ ਦੁਰਗਾ ਪਿੰਡ ਜੋ ਜ਼ਿਲਾ ਜਲੰਧਰ ਵਿਚ ਹਨ ਰਾਹੀਂ ਹੁੰਦੇ ਕਰਤਾਰਪੁਰ ਪੁੱਜੇ। ਫਿਰ ਆਪ ਨੇ ਫੈਸਲਾ ਕੀਤਾ ਕਿ ਅਜਿਹੀ ਥਾਂ ਤੇ ਰਹਿਆ ਜਾਵੇ ਜਿਥੇ ਰਹਿਣ ਨਾਲ ਆਪਣੇ ਰਿਸ਼ਤੇਦਾਰ ਤੇ ਸਰੀਕਾਂ ਲਈ ਈਰਖਾ ਤੇ ਮਾਨਸਿਕ ਦੁੱਖ ਦਾ ਕਾਰਨ ਨਾ ਬਣਾਂ। ਕਹਿਲੂਰ ਦੇ ਰਾਜੇ ਨੂੰ ਗੁਰੂ ਜੀ ਦੀ ਮਰਜ਼ੀ ਦਾ ਪਤਾ ਲਗਾ ਤਾਂ ਇਸ ਨੇ ਗੁਰੂ ਜੀ ਨੂੰ ਇਕ ਇਲਾਕਾ ਭੇਟਾ ਕੀਤਾ ਜਿਥੇ ਸਤਿਗੁਰੂ ਜੀ ਆਪਣੇ ਕਸਬੇ ਦੀ ਸਥਾਪਨਾ ਕਰ ਸਕਣ। ਗੁਰੂ ਜੀ ਨੇ ਬੜੀ ਖੁਸ਼ੀ ਨਾਲ ਇਹ ਭੇਟਾ ਸਵਿਕਾਰ ਕੀਤੀ ਅਤੇ ਹਾੜ ਸੰਮਤ 1722 (1665 ਈ:) ਨੂੰ ਅਨੰਦਪੁਰ ਸ਼ਹਿਰ ਦੀ ਨੀਂਹ ਰਖੀ।

ਤਕਰੀਬਨ ਛੇ ਮਹੀਨਿਆਂ ਮਗਰੋਂ ਸਤਿਗੁਰੂ ਜੀ ਨੇ ਲੋਕਾਂ ਨੂੰ ਉਪਦੇਸ਼ ਦੇਣ ਲਈ ਕਿ ਸਚੇ ਮਾਰਗ ਤੇ ਚੱਲਣ, ਲੰਮੀ ਯਾਤ੍ਰਾ ਕਰਨ ਦਾ ਫੈਸਲਾ ਕੀਤਾ। ਅਨੰਦਪੁਰ ਵਾਸੀ ਸਿਖ ਗੁਰੂ ਜੀ ਦੇ ਲੰਮੇ ਸਮੇਂ ਲਈ ਚਲੇ ਜਾਣ ਦੇ ਵਿਚਾਰ ਨੂੰ ਸੁਣ ਕੇ ਉਦਾਸ ਹੋ ਗਏ। ਉਹ ਗੁਰੂ ਜੀ ਪਾਸ ਜਾ ਕੇ ਆਖਣ ਲੱਗੇ "ਆਪ ਬਿਨਾ ਅਸੀਂ ਕੀ ਕਰਾਂਗੇ? ਗੁਰੂ ਨਾਲ ਵਿਛੋੜਾ ਸਹਿਣਾ ਸਾਡੇ ਲਈ ਸੰਭਵ ਨਹੀਂ ਹੈ"। ਉਹਨਾਂ ਦੀ ਗੁਰੂ ਜੀ ਲਈ ਇੰਨੀ ਸ਼ਰਧਾ ਤੇ ਪਿਆਰ ਸੀ।

ਗੁਰੂ ਜੀ ਨੇ ਉਹਨਾਂ ਨੂੰ ਦਿਲਾਸਾ ਦਿਤਾ ਤੇ ਆਖਣ ਲਗੇ "ਇਸ ਪਲ ਪਲ ਮਗਰੋਂ ਬਦਲੇ ਜਗਤ ਦੀ ਕਿਸੇ ਵਸਤੂ ਨਾਲ ਇੰਨਾ ਮੋਹ ਨਾ ਪਾਓ ਪਰਮਾਤਮਾਂ ਜੋ ਤੁਹਾਡੇ ਦਿਲ ਵਿਚ ਵਸਦਾ ਹੈ ਉਸ ਨਾਲ ਜੁੜੋ। ਇਸ ਬਿਨਾਂ ਬਾਕੀ ਦੇ ਮੋਹ ਦੇ ਬੰਧਨ ਤੋੜ ਦਿਓ। ਗੁਰੂ ਜੀ ਨੇ ਤੁਹਾਨੂੰ ਪਵਿਤ੍ਰ ਨਾਮ ਧੰਨ ਦਿਤਾ ਹੈ। ਇਸ ਨੂੰ ਸੰਚਿਤ ਕਰੋ ਤੇ ਇਸ ਧੰਨ ਨੂੰ ਹੋਰ ਵਧਾਓ। ਲਾਭ ਹਾਣ ਸੁਖ ਦੁਖ ਸਿਰਫ ਮਨ ਦੀਆਂ ਬਦਲਦੀਆਂ ਅਵਸਥਾਵਾਂ ਹਨ ਇਹਨਾਂ ਨੂੰ ਸਮ ਕਰਕੇ ਸਹਿਣਾ ਚਾਹੀਦਾ ਹੈ। ਸਿਰਫ ਇਹੀ ਮੁਕਤੀ ਦਾ ਸਾਧਨ ਹੈ। ਕਿਸੇ ਨੂੰ ਮੰਦੇ ਬਚਨ ਨਾ ਬੋਲੋ ਅਤੇ ਕਿਸੇ ਦਾ ਦਿਲ ਨਾ ਤੋੜੋ। ਰੁਖੇ ਤੇ ਸਖਤ ਸ਼ਬਦ ਬੋਲਣੇ ਸੌਖੇ ਹਨ ਪਰ ਇਕ ਵਾਰੀ ਆਖੇ ਸ਼ਬਦ ਮੁੜ ਵਾਪਸ ਨਹੀਂ ਆਉਂਦੇ।" ਫਿਰ ਗੁਰੂ ਜੀ ਨੇ ਪੰਜਵੇਂ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਉਚਾਰਿਆ।

ਗੁਰੂ ਜੀ ਨੇ ਫਿਰ ਆਖਿਆ "ਗੁਰੂ ਉਪਦੇਸ਼ ਨੂੰ ਗ੍ਰਹਿਣ ਕਰੋ ਤੁਹਾਨੂੰ ਸਦੀਵੀ ਸੁਖ ਤੇ ਸ਼ਾਂਤੀ ਮਿਲੇਗੀ। ਮੈਂ ਭਾਵੇਂ ਆਪ ਪਾਸ ਰਹਾਂ ਜਾਂ ਨਾ ਪਰ ਜੇਕਰ ਆਪ ਉਪਦੇਸ਼ ਨਹੀਂ ਮੰਨੋਗੇ ਤਾਂ ਦੁੱਖ ਤੁਹਾਡੇ ਅੰਗ ਸੰਗ ਰਹਿਣਗੇ।"

ਕੁਝ ਦਿਨ ਮਗਰੋਂ ਅਨੰਦਪੁਰ ਛੱਡਣ ਲਗਿਆਂ ਸਤਿਗੁਰੂ ਜੀ ਨੇ ਜੁੜੀ ਸੰਗਤ ਨੂੰ ਹੇਠ ਲਿਖਿਆ ਸ਼ਬਦ ਸੁਣਾਇਆ :

ਨਰ ਅਚੇਤ ਪਾਪ ਤੇ ਡਰੁ ਰੇ ॥
ਦੀਨ ਦਇਆਲ ਸਗਲ ਭੈ ਭੰਜਨ
ਸਰਨਿ ਤਾਹਿ ਤੁਮ ਪਰੁ ਰੇ ॥ ਰਹਾਉ ॥

ਸਤਿਗੁਰੂ ਜੀ ਨੇ ਫਿਰ ਆਖਿਆ "ਦੁਨੀਆਂ ਵਿਚ ਸਿਰਫ ਇਕੋ ਗਲ ਹੈ ਜਿਸ ਤੋਂ ਡਰਨਾ ਚਾਹੀਦਾ ਹੈ ਉਹ ਹੈ ਬੁਰਿਆਈ! ਹਮੇਸ਼ਾ ਹੀ ਬੁਰਿਆਈ ਤੋਂ ਡਰੋ। ਬੁਰਿਆਈ ਤੋਂ ਛੁਟਕਾਰਾ ਪਾਉਣ ਦਾ ਸਭ ਤੋਂ ਵਧੀਆ ਢੰਗ ਪਰਮਾਤਮਾਂ ਦੀ ਸ਼ਰਨ ਵਿਚ ਜਾਣਾ ਹੈ ਕਿਉਂਕਿ ਉਹ ਸਾਰੇ ਡਰਾਂ ਦਾ ਨਾਸਕ ਹੈ। ਪਰਮਾਤਮਾਂ ਬਿਨਾ ਹੋਰ ਕੋਈ ਵੀ ਦੁਖੀਆਂ ਦਾ ਮਦਦਗਾਰ ਨਹੀਂ। ਇਸ ਲਈ ਦੁਨਿਆਵੀ ਪਦਾਰਥਾਂ ਜਾਂ ਆਦਮੀਆਂ ਦਾ ਆਸਰਾ ਨਾ ਲਓ ਕਿਉਂਕਿ ਇਓਂ ਬੁਰਾਈ ਜਨਮਦੀ ਹੈ ਤੇ ਬੁਰਾਈ ਸਾਰੇ ਡਰਾਂ ਦਾ ਕਾਰਨ ਹੈ। ਇਸ ਲਈ ਪਰਮਾਤਮਾਂ ਦਾ ਆਸਰਾ ਲਓ ਤੇ ਉਸ ਬਿਨਾ ਸਾਰਿਆਂ ਨਾਲੋਂ ਨਾਤਾ ਤੋੜ ਲਓ।"

ਇਸ ਤੋਂ ਬਾਦ ਸਤਿਗੁਰੂ ਜੀ ਵਿਆਖਿਆ ਸਹਿਤ ਸਾਧਨ ਦਸਦੇ ਹਨ ਜਿਹਨਾਂ ਨਾਲ ਪਰਮਾਤਮਾਂ ਨਾਲ ਜੁੜਿਆ ਜਾ ਸਕਦਾ ਹੈ ਤੇ ਅਥਾਹ ਡਰ ਮੌਤ ਦੇ ਸਾਗਰ ਨੂੰ ਕਿਵੇਂ ਪਾਰ ਕੀਤਾ ਜਾ ਸਕਦਾ ਹੈ :

ਬੇਦ ਪੁਰਾਨ ਜਾਸ ਗੁਨ ਗਾਵਤ
ਤਾ ਕੋ ਨਾਮੁ ਹੀਐ ਮੋ ਧਰੁ ਰੇ ॥
ਪਾਵਨ ਨਾਮੁ ਜਗਤਿ ਕੈ ਹਰਿ ਕੋ
ਸਿਮਰਿ ਸਿਮਰਿ ਕਲਮਲ ਸਭੁ ਹਰੁ ਰੇ ॥
ਮਾਨਸ ਦੇਹ ਬਹੁਰਿ ਨਹਿ ਪਾਵੈ
ਕਛੂ ਉਪਾਉ ਮੁਕਤਿ ਕਾ ਕਰੁ ਰੇ ॥
ਨਾਨਕ ਕਹਤ ਗਾਇ ਕਰੁਨਾ ਮੈ
ਭਵ ਸਾਗਰ ਕੈ ਪਾਰਿ ਉਤਰੁ ਰੇ ॥

(ਗਉੜੀ ਮਹਲਾ ੯)

੭

ਅਨੰਦਪੁਰ ਛੱਡਣ ਮਗਰੋਂ ਸਤਿਗੁਰੂ ਬਹੁਤ ਸਾਰੇ ਪਿੰਡਾਂ ਤੇ ਕਸਬਿਆਂ ਥਾਣੀ ਪ੍ਰਚਾਰ ਕਰਦੇ ਤੇ ਉਪਦੇਸ਼ ਦਿੰਦੇ ਲੰਘੇ। ਬਾਂਗਰ ਦੇ ਇਲਾਕੇ ਵਿਚ ਆਪ ਦਮਦਮਾਂ ਠਹਿਰੇ। ਉਸ ਇਲਾਕੇ ਵਿਚ ਪਾਣੀ ਦੀ ਕਮੀ ਸੀ। ਗੁਰੂ ਜੀ ਹਮੇਸ਼ਾ ਭੇਟਾ ਦਾ ਧੰਨ ਦਾਨ ਮੰਤਵ ਨਾਲ ਖਰਚ ਕਰਦੇ ਸਨ। ਆਪ ਨੇ ਬਹੁਤ ਸਾਰੇ ਸਥਾਨਾਂ ਤੇ ਖੂਹ ਲਗਵਾਏ। ਇਸ ਪਿੰਡ ਦੇ ਚੌਧਰੀ ਨੂੰ ਸਤਿਗੁਰੂ ਜੀ ਨੇ ਖੂਹ ਲਗਵਾਉਣ ਲਈ ਪੈਸੇ ਦਿਤੇ।

ਇਸ ਇਲਾਕੇ ਦੇ ਲੋਕਾਂ ਦਾ ਕੰਮ ਆਮ ਕਰਕੇ ਲੁੱਟ ਮਾਰ ਤੇ ਡਾਕੇ ਮਾਰਨਾ ਸੀ। ਇਥੋਂ ਦਾ ਇਕ ਵਾਸੀ ਸਵੇਰੇ ਸਤਿਗੁਰੂ ਜੀ ਲਈ ਦੁੱਧ ਲਿਆਇਆ। ਗੁਰੂ ਜੀ ਨੇ ਮੌਕੇ ਦਾ ਲਾਭ ਉਠਾਇਆ ਤੇ ਪਿਆਰ ਨਾਲ ਦੁੱਧ ਪੀਣੋਂ ਨਾਂਹ ਕਰ ਦਿਤੀ। ਹੋਰ ਪਿੰਡ ਵਾਸੀਆਂ ਦੀ ਹਾਜ਼ਰੀ ਵਿਚ ਦੁਧ ਲਿਆਉਣ ਵਾਲੇ ਵਿਅਕਤੀ ਨੂੰ ਗੁਰੂ ਜੀ ਨੇ ਸਮਝਾਇਆ ਕਿ ਇਹ ਦੁੱਧ ਕਿਉਂਕਿ ਡਾਕੇ ਤੇ ਲੁੱਟ ਖਸੁਟ ਦੀ ਗਲਤ ਕਮਾਈ ਵਿਚੋਂ ਹੈ ਇਸ ਲਈ ਪਲੀਤ ਹੈ। ਗੁਰੂ ਜੀ ਨੇ ਆਖਿਆ "ਯਾਦ ਰਖੋ ਪਿਆਰਿਓ ਅਸੀਂ ਪਵਿਤ੍ਰ ਪਰਮਾਤਮਾਂ ਦੇ ਬੱਚੇ ਹਾਂ। ਜੇਕਰ ਅਸੀਂ ਉਸ ਨੂੰ ਅਜਿਹਾ ਨਹੀਂ ਸਵਿਕਾਰ ਕਰਾਂਗੇ ਤਾਂ ਲੋੜ ਸਮੇਂ ਉਸ ਪਾਸ ਅਰਦਾਸ ਕਿਵੇਂ ਕਰਾਂਗੇ ! ਇਸ ਲਈ ਅਸੀਂ ਸਾਰੇ ਭੈਣ ਭਰਾ ਹਾਂ।"

ਜੁੜੀ ਸੰਗਤ ਤੇ ਇਸ ਉਪਦੇਸ਼ ਨੇ ਬੜਾ ਚੰਗਾ ਅਸਰ ਕੀਤਾ। ਉਹ ਇਕ ਆਵਾਜ਼ ਹੋ ਕੇ ਆਖਣ ਲਗੇ "ਸਚੇ ਪਾਤਸ਼ਾਹ ਜੋ ਆਖਦੇ ਹਨ ਠੀਕ ਹੈ।" ਸਤਿਗੁਰੂ ਫਿਰ ਆਖਣ ਲੱਗੇ "ਪਿਆਰਿਓ ਕੀ ਇਹ ਠੀਕ ਹੈ ਕਿ ਤੁਸੀਂ ਆਪਣੇ ਭੈਣ ਭਰਾਵਾਂ ਨੂੰ ਲੁਟੋ ?" "ਯਾਦ ਰਖੋ" ਸਤਿਗੁਰੂ ਜੀ ਨੇ ਆਖਿਆ "ਕੀ ਉਸ ਪਰਮਾਤਮਾਂ ਪਾਸੋਂ ਕੁਝ ਛੁਪਾਇਆ ਜਾ ਸਕਦਾ ਹੈ ਜੋ ਸਾਰੇ ਪਾਸੇ ਹਾਜ਼ਰ ਨਾਜ਼ਰ ਹੈ ਤੇ ਸਭ ਕੁਝ ਦੇਖਦਾ ਹੈ ?" ਫਿਰ ਸੁਖਮਨੀ ਸਾਹਿਬ ਵਿਚੋਂ ਸਤਿਗੁਰੂ ਜੀ ਨੇ ਤੁਕਾਂ ਉਚਾਰੀਆਂ :

ਕਰਤੂਤਿ ਪਸੂ ਕੀ ਮਾਨਸ ਜਾਤਿ ॥
ਲੋਕ ਪਚਾਰਾ ਕਰੈ ਦਿਨੁ ਰਾਤਿ ॥
ਬਾਹਰਿ ਭੇਖ ਅੰਤਰਿ ਮਲ ਮਾਇਆ ॥
ਛਪਸਿ ਨਾਹਿ ਕਛੁ ਕਰੈ ਛਪਾਇਆ ॥ 5 ॥

(ਚੌਥੀ ਅਸ਼ਟਪਦੀ)

ਗੁਰੂ ਜੀ ਨੇ ਫਿਰ ਗੁਰੂ ਨਾਨਕ ਸਾਹਿਬ ਦੇ ਬਚਨ ਕਹੇ :

ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥
ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥

ਗੁਰੂ ਜੀ ਨੇ ਫਿਰ ਦਸਿਆ ਕਿ ਹੇ ਪਿਆਰੇ ਮਿਤਰੋ ਗੁਰੂ ਅਰਜਨ ਦੇਵ ਜੀ ਦੇ ਉਪਦੇਸ਼ਾਂ ਤੇ ਚਲੋ। ਕਿਸੇ ਦਾ ਨੁਕਸਾਨ ਨਾ ਕਰੋ ਤਾਂ ਹੀ ਤੁਸੀਂ ਸਨਮਾਨ ਸਹਿਤ ਆਪਣੇ ਸਦੀਵੀ ਗ੍ਰਿਹ ਵਿਖੇ ਪੁਜੋਗੇ।

ਉਹ ਸਾਰੇ ਸਤਿਗੁਰੂ ਜੀ ਦੇ ਚਰਨਾਂ ਵਿਚ ਢੈ ਪਏ ਤੇ ਗੁਰੂ

ਜੀ ਦੇ ਉਪਦੇਸ਼ ਤੇ ਚਲਣ ਦਾ ਪ੍ਰਣ ਕੀਤਾ ।

ਗੁਰੂ ਜੀ ਫਿਰ ਚਲ ਪਏ ਤੇ ਬਹੁਤ ਸਾਰੇ ਪਿੰਡਾਂ ਵਿਚ ਚਰਨ ਪਾਏ, ਪਰਚਾਰ ਕੀਤਾ ਤੇ ਲੋਕਾਂ ਨੂੰ ਉਪਦੇਸ਼ ਦਿਤਾ ।

ਗੁਰੂ ਜੀ ਦਾ ਇਕ ਸੇਵਕ ਭਾਈ ਸੀਹਾਂ ਸੀ । ਉਹ ਸਤਿਗੁਰੂ ਜੀ ਦਾ ਬੜਾ ਹੀ ਸ਼ਰਧਾਲੂ ਸਿਖ ਸੀ । ਉਹ ਗੁਰੂ ਜੀ ਦੇ ਬਹੁਤ ਸਾਰੇ ਕੰਮ ਕਰਦਾ ਜਿਵੇਂ ਇਸ਼ਨਾਨ ਲਈ ਪਾਣੀ ਲਿਆਉਂਦਾ, ਲੰਗਰ ਦੇ ਭਾਂਡੇ ਮਾਂਜਦਾ, ਪਰਸ਼ਾਦਾ ਤਿਆਰ ਕਰਦਾ ਤੇ ਸੰਗਤਾਂ ਦੀ ਸੇਵਾ ਕਰਦਾ । ਪਾਣੀ ਦੇ ਘੜੇ ਢੋਣ ਨਾਲ ਉਸ ਦਾ ਸਿਰ ਗਿਲਾ ਰਹਿਣ ਕਾਰਨ ਗਲ ਗਿਆ ਤੇ ਬਹੁਤ ਸਾਰੇ ਜ਼ਖਮ ਹੋ ਗਏ । ਇਕ ਦਿਨ ਗੁਰੂ ਜੀ ਦੇ ਮਾਤਾ ਜੀ ਨੇ ਅਚਾਨਕ ਇਸ ਦੇ ਸਿਰ ਦੀ ਦਸ਼ਾ ਦੇਖੀ ਤੇ ਇਸ ਬਾਰੇ ਸਤਿਗੁਰੂ ਜੀ ਨੂੰ ਦੱਸਿਆ । ਗੁਰੂ ਜੀ ਸੀਂਹੇ ਦੀ ਸ਼ਰਧਾ ਭਗਤੀ ਦੇਖਕੇ ਪਸੀਜ ਗਏ । ਗੁਰੂ ਜੀ ਨੇ ਉਸ ਨੂੰ ਬੁਲਾਇਆ ਤੇ ਉਸ ਦੇ ਸਿਰ ਤੇ ਰਖਿਆ ਬਿੰਨਾ ਜੋ ਪਾਣੀ ਢੋਣ ਵੇਲੇ ਆਪਣੇ ਸਿਰ ਤੇ ਰੱਖਦਾ ਸੀ ਉਤਰਵਾਇਆ । ਗੁਰੂ ਜੀ ਨੇ ਸੀਹੇਂ ਦੇ ਸਿਰ ਨੂੰ ਛੁਹਿਆ ਤੇ ਇਹ ਤੁਰੰਤ ਠੀਕ ਹੋ ਗਿਆ । ਤੇ ਪਹਿਲੀ ਦਸ਼ਾ ਦਾ ਕੋਈ ਨਿਸ਼ਾਨ ਨਾ ਰਹਿ ਗਿਆ । ਗੁਰੂ ਜੀ ਨੇ ਉਸ ਨੂੰ ਸਿਰੋਪਾਉ ਦਿਤਾ । ਗੁਰੂ ਜੀ ਦੀ ਰਾਜ਼ੀ ਕਰਨ ਦੀ ਛੁਹ ਨੇ ਸੀਹੇਂ ਨੂੰ ਬੁਧੀ ਦਾ ਦਾਨ ਵੀ ਦਿਤਾ ।

ਕਿਉਨਥਾਲ ਦੇ ਆਸ ਪਾਸ ਦੇ ਲੋਕ ਤਮਾਕੂ ਪੀਣ ਦੇ ਆਦੀ ਸਨ। ਗੁਰੂ ਜੀ ਨੇ ਇਸ ਦੇ ਵਿਰੁਧ ਪ੍ਰਚਾਰ ਕੀਤਾ।

ਸੂਰਜ ਗ੍ਰਹਿਣ ਲੱਗਣ ਵਾਲਾ ਸੀ। ਇਸ ਮੌਕੇ ਤੇ ਕੁਰੂ-ਕਸ਼ੇਤਰ ਵਿਖੇ ਬੜਾ ਭਾਰੀ ਇਕੱਠ ਤੇ ਮੇਲਾ ਸੀ। ਗੁਰੂ ਜੀ ਨੇ ਇਸ ਮੌਕੇ ਦਾ ਲਾਭ ਉਠਾਇਆ ਤੇ ਆਪ ਉਥੇ ਚਲੇ ਗਏ।

ਮੇਲਾ ਸ਼ੁਰੂ ਹੋ ਚੁੱਕਾ ਸੀ। ਜੋ ਜੁੜੇ ਹੋਏ ਲੋਕਾਂ ਨੂੰ ਪਤਾ ਲਗਾ ਕਿ ਗੁਰੂ ਤੇਗ ਬਹਾਦਰ ਆਏ ਹਨ ਉਹ ਪਾਵਨ ਸਤਿਗੁਰੂ ਜੀ ਨੂੰ ਸਤਿਕਾਰ ਸਹਿਤ ਜੀ ਆਇਆਂ ਕਹਿਣ ਲਈ ਗਏ। ਅਗਲੇ ਦਿਨ ਸਤਿਗੁਰੂ ਜੀ ਨੇ ਬਹੁਤ ਸਾਰੇ ਜੁੜੇ ਲੋਕਾਂ ਨੂੰ ਸੰਬੋਧਨ ਕੀਤਾ।

ਬ੍ਰਾਹਮਣਾ ਤੇ ਕੁਝ ਹੋਰ ਲੋਕਾਂ ਨੇ ਸਤਿਗੁਰੂ ਜੀ ਨੂੰ ਆਖਿਆ ਪਵਿਤ੍ਰ ਸਰੋਵਰ ਵਿਚ ਇਸ਼ਨਾਨ ਕਰਕੇ ਪਵਿਤ੍ਰ ਹੋ ਜਾਓ। ਗੁਰੂ ਜੀ ਮੁਸਕਰਾਏ ਤੇ ਉਹਨਾ ਨੂੰ ਸੰਬੋਧਨ ਕਰਕੇ ਆਖਣ ਲਗੇ "ਮੇਰੇ ਪਿਆਰਿਓ ਗੁਰੂ ਨਾਨਕ ਦੇਵ ਜੀ ਫਰਮਾਉਂਦੇ ਹਨ:

ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥
ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲ
ਅਠ ਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲ ॥

(ਵਾਰ ਆਸਾ ਮਹਿਲਾ ੧)

ਇਸ ਲਈ ਆਪਣੇ ਅੰਦਰ ਝਾਤੀ ਮਾਰੋ ਕਿ ਸੁਚੇ ਹੋ ਜਾਂ ਨਹੀਂ ? ਅੰਦਰਲੇ ਪਵਿਤ੍ਰ ਤੀਰਥ ਵਿਚ ਇਸ਼ਨਾਨ ਕਰੋ । ਸਿਰਫ ਉਥੇ ਇਸ਼ਨਾਨ ਕਰਨ ਨਾਲ ਮਨ ਦੀ ਮੈਲ ਉਤਰ ਸਕਦੀ ਹੈ ।

ਜਪੁਜੀ ਵਿਚ ਗੁਰੂ ਦੇਵ ਜੀ ਆਖਦੇ ਹਨ "ਅੰਤਰਿ ਗਤਿ ਤੀਰਥ ਮਲਿ ਨਾਉ" ਫਿਰ ਸਤਿਗੁਰੂ ਜੀ ਨੇ ਆਖਿਆ ਪਿਆਰਿਓ ਸੁਣੋ ਗੁਰਦੇਵ ਕੀ ਆਖਦੇ ਹਨ :

ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥
ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥
ਸਾਧ ਭਲੇ ਅਣਨਾਤਿਆਂ ਚੋਰ ਸਿ ਚੋਰਾ ਚੋਰ ॥

(ਵਾਰ ਸੂਹੀ)

ਗੁਰੂ ਜੀ ਦੀ ਇਸ ਸਿਖਿਆ ਨੇ ਸਿਧਾ ਉਹਨਾਂ ਦੇ ਮਨ ਤੇ ਅਸਰ ਕੀਤਾ ਤੇ ਬਹੁਤ ਸਾਰੇ ਗੁਰੂ ਜੀ ਦੇ ਸਿਖ ਬਣ ਗਏ । ਅਗਲੇ ਦਿਨ ਸਤਿਗੁਰੂ ਜੀ ਨੇ ਆਪਣਾ ਰਚਿਆ ਸ਼ਬਦ ਉਹਨਾਂ ਇਕਠੇ ਹੋਏ ਲੋਕਾਂ ਨੂੰ ਸੁਣਾਇਆ ਜੋ ਆਪ ਜੀ ਪਾਸੋਂ ਉਪਦੇਸ਼ ਲੈਣ ਲਈ ਆਏ ਸਨ । ਗੁਰੂ ਜੀ ਨੇ ਆਖਿਆ :

ਸਾਧੋ ਗੋਬਿੰਦ ਕੇ ਗੁਨ ਗਾਵਉ ॥
ਮਾਨਸ ਜਨਮੁ ਅਮੋਲਕ ਪਾਇਓ
ਬਿਰਥਾ ਕਾਹਿ ਗਵਾਵਉ ॥ ਰਹਾਉ ॥
ਪਤਿਤ ਪੁਨੀਤ ਦੀਨ ਬੰਧ ਹਰਿ
ਸਰਨਿ ਤਾਹਿ ਤੁਮ ਆਵਉ ॥

ਗਜਕੋ ਤ੍ਰਾਸ ਮਿਟਿਓ ਜਿਹ ਸਿਮਰਤ
ਤੁਮ ਕਾਹੇ ਬਿਸਰਾਵਉ ॥
ਤਜਿ ਅਭਿਮਾਨ ਮੋਹ ਮਾਇਆ ਫੁਨਿ
ਭਜਨ ਰਾਮ ਚਿਤੁ ਲਾਵਉ ॥
ਨਾਨਕ ਕਹਤ ਮੁਕਤਿ ਪੰਥ ਇਹੁ
ਗੁਰਮੁਖਿ ਹੋਇ ਤੁਮ ਪਾਵਉ ॥

(ਗਉੜੀ ਮਹਲਾ ੯)

ਗੁਰੂ ਜੀ ਦਾ ਸਾਦਾ ਤੇ ਪਵਿਤ੍ਰ ਅਧਿਆਤਮਕ ਉਪਦੇਸ਼ ਸੁਣ ਕੇ ਲੋਕ ਬਹੁਤ ਹੀ ਪ੍ਰਭਾਵਿਤ ਹੋਏ। ਹੋਰ ਬਹੁਤ ਸਾਰੇ ਸਿਖ ਬਣ ਗਏ। ਚਾਰ ਪੰਜ ਦਿਨ ਇਥੇ ਰਹਿਣ ਮਗਰੋਂ ਗੁਰੂ ਜੀ ਚਲ ਪਏ।

# ੯

ਕੁਰੂਕਸ਼ੇਤਰ ਤੋਂ ਸਤਿਗੁਰੂ ਜੀ ਆਗਰੇ ਗਏ । ਆਪ ਜੀ ਨੇ ਕੁਝ ਦਿਨ ਉਥੇ ਰਹਿ ਕੇ ਸੰਗਤਾਂ ਨੂੰ ਉਪਦੇਸ਼ ਦਿਤੇ । ਇਕ ਦਿਨ ਇਕ ਵਿਅਕਤੀ ਆਇਆ ਤੇ ਉਸ ਨੇ ਸਤਿਗੁਰੂ ਜੀ ਨੂੰ ਆਪਣਾ ਘਰ ਛੱਡ ਤੇ ਸਨਿਆਸ ਲੈਣ ਦੀ ਇੱਛਾ ਦੱਸੀ । ਸਤਿਗੁਰੂ ਜੀ ਨੇ ਪੁਛਿਆ "ਕੀ ਤੇਰਾ ਪਰਿਵਾਰ ਹੈ ?" ਵਿਅਕਤੀ ਨੇ ਆਖਿਆ "ਹਾਂ ਜੀ ਗੁਰੂ ਜੀ ਤਿੰਨ ਬੱਚੇ ਤੇ ਇਸਤ੍ਰੀ ਹੈ ।" "ਤੁਹਾਡਾ ਸਨਿਆਸ ਲੈਣ ਦਾ ਕੀ ਮੰਤਵ ਹੈ ?" ਸਤਿਗੁਰੂ ਜੀ ਨੇ ਪੁਛਿਆ ! ਉਸ ਨੇ ਜਵਾਬ ਦਿਤਾ "ਗ੍ਰਹਿਸਥ ਆਸ਼ਰਮ ਦੇ ਫਰਜ਼ਾਂ ਤੋਂ ਵਿਹਲਾ ਹੋ ਕੇ ਮੈਂ ਆਪਣਾ ਜੀਵਨ ਪਰਮਾਤਮਾਂ ਦੀ ਖੋਜ ਵਿਚ ਲਾਉਣਾ ਚਾਹੁੰਦਾ ਹਾਂ ।" ਫਿਰ ਸਤਿਗੁਰੂ ਜੀ ਨੇ ਆਖਿਆ "ਪਰਮਾਤਮਾਂ ਨੇ ਜੋ ਕੰਮ ਤੇਰੇ ਜ਼ਿੰਮੇ ਲਾਏ ਸਨ ਤੂੰ ਉਹਨਾਂ ਨੂੰ ਅਧੂਰੇ ਛੱਡ ਰਿਹਾ ਹੈਂ । ਕੀ ਤੂੰ ਆਪਣੇ ਆਪ ਨੂੰ ਪਰਮਾਤਮਾਂ ਦਾ ਵਫਾਦਾਰ ਸੇਵਕ ਅਖਵਾਉਂਦਾ ਹੈਂ ? ਜਿੰਨਾਂ ਚਿਰ ਤੂੰ ਆਪਣੀ ਰੋਜ਼ੀ ਕਮਾਉਂਦਾ ਹੈਂ, ਦਾਨ ਕਰਦਾ ਹੈਂ ਉਨਾ ਚਿਰ ਅਵਸ਼ ਹੀ ਤੈਨੂੰ ਪਰਮਾਤਮਾਂ ਦਾ ਵਫਾਦਾਰ ਤੇ ਵਿਸ਼ਵਾਸੀ ਆਖਿਆ ਜਾ ਸਕਦਾ ਹੈ । ਪਰ ਜਦੋਂ ਸਵਾਰਥੀ ਹੋ ਕੇ ਤੂੰ ਆਪਣੇ ਫਰਜ਼ ਦੀ ਕੁਤਾਹੀ ਕਰਦਾ ਹੈਂ ਤੇ ਉਹ ਸਵਾਰਥ ਭਾਵੇਂ ਕਿੰਨਾਂ ਉਚਾ ਹੋਵੇ ਤੂੰ

ਚੰਗਾ ਸੇਵਕ ਨਹੀਂ ਰਹਿ ਜਾਂਦਾ ਕਿਉਂਕਿ ਤੂੰ ਸੇਵਾ ਤਿਆਗ ਦਿੰਦਾ ਹੈਂ। ਯਾਦ ਰੱਖ ਸੇਵਾ ਸਿਖ ਧਰਮ ਦਾ ਪਹਿਲਾ ਸਿਧਾਂਤ ਹੈ!" ਫਿਰ ਸਤਿਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਸੁਣਾਇਆ :

ਕਾਹੇ ਰੇ ਬਨ ਖੋਜਨ ਜਾਈ।
ਸਰਬ ਨਿਵਾਸੀ ਸਦਾ ਅਲੇਪਾ
ਤੋਹੀ ਸੰਗਿ ਸਮਾਈ ॥ ਰਹਾਉ ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ
ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ
ਘਟ ਹੀ ਖੋਜਹੁ ਭਾਈ ॥
ਬਾਹਰਿ ਭੀਤਰਿ ਏਕੋ ਜਾਨਹੁ
ਇਹੁ ਗੁਰ ਗਿਆਨ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ
ਮਿਟੈ ਨ ਭ੍ਰਮ ਕੀ ਕਾਈ ॥

(ਧਨਾਸਰੀ ਮਹਲਾ ੯)

ਫਿਰ ਗੁਰੂ ਜੀ ਪਰਿਯਾਗ ਅਜੋਕੇ ਅਲਾਹਾਬਾਦ ਗਏ । ਉਥੇ ਭਿੰਨ ਭਿੰਨ ਫਿਰਕਿਆਂ ਦੇ ਬਹੁਤ ਸਾਰੇ ਸਾਧੂ ਇਕੱਠੇ ਹੋਏ ਹੋਏ ਸਨ । ਬਹੁਤ ਸਾਰੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ । ਜਦੋਂ ਉਹ ਸਤਿਗੁਰ ਜੀ ਦੇ ਆਸੇ ਪਾਸੇ ਬੈਠੇ ਸਨ ਤਾਂ ਆਪ ਜੀ ਨੇ ਇਹ ਸ਼ਬਦ ਉਚਾਰਿਆ :

ਹਰਿ ਕੇ ਨਾਮ ਬਿਨਾ ਦੁਖੁ ਪਾਵੈ ॥
ਭਗਤਿ ਬਿਨਾ ਸਹਸਾ ਨਹ ਚੂਕੈ
ਗੁਰ ਇਹ ਭੇਦੁ ਬਤਾਵੈ ॥ ਰਹਾਉ ॥
ਕਹਾ ਭਇਓ ਤੀਰਥ ਬ੍ਰਤ ਕੀਏ
ਰਾਮ ਸਰਨਿ ਨਹੀ ਆਵੈ ॥
ਜੋਗ ਜਗ ਨਿਹਫਲ ਤਿਨ ਮਾਨਉ
ਜੋ ਪ੍ਰਭੁ ਜਸੁ ਬਿਸਰਾਵੈ ॥
ਮਾਨ ਮੋਹ ਦੋਨੋ ਕਉ ਪਰਹਰਿ
ਗੋਬਿੰਦ ਕੇ ਗੁਨ ਗਾਵੈ ॥
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ
ਜੀਵਨ ਮੁਕਤਿ ਕਹਾਵੈ ॥

(ਬਿਲਾਵਲ ਮਹਲਾ ੯)

ਸਾਰਾ ਵਾਤਾਵਰਣ ਸ਼ਾਂਤ ਤੇ ਅਨੰਦਦਾਇਕ ਬਣ ਗਿਆ ਸਾਰੀ ਸੰਗਤ ਗਦਗਦ ਹੋ ਗਈ। ਗੁਰੂ ਨਾਨਕ ਦੇ ਘਰ ਅਤੇ ਨੌਂਵੇ ਉਤਰਾਧਕਾਰੀ ਦੀ ਸਿਫਤ ਸਲਾਹ ਕਰਨ ਲਗੀ।

ਗੁਰੂ ਜੀ ਉਥੇ ਕੁਝ ਦਿਨ ਰਹੇ ਤੇ ਪਰਮਾਤਮਾਂ ਦੇ ਪਵਿਤ੍ਰ ਨਾਮ ਦਾ ਪ੍ਰਚਾਰ ਕੀਤਾ। ਇਕ ਦਿਨ ਗੁਰੂ ਜੀ ਦੀ ਮਾਤਾ ਨਾਨਕੀ ਜੀ ਗੁਰੂ ਜੀ ਪਾਸ ਆਏ ਤੇ ਆਖਣ ਲੱਗੇ "ਪਿਆਰੇ ਸਪੁਤਰ ਜੀ ਤੁਹਾਡੇ ਸਤਿਕਾਰ ਯੋਗ ਪਿਤਾ ਜੀ ਨੇ ਆਖਿਆ ਸੀ ਕਿ ਆਪ ਦੇ ਘਰ ਇਕ ਸਪੁਤਰ ਪੈਦਾ ਹੋਵੇਗਾ ਜੋ ਜ਼ੁਲਮ ਦੀ ਜੜ੍ਹ ਪੁੱਟ ਕੇ ਰੱਖ ਦੇਵੇਗਾ। ਹੁਣ ਦੁੱਖਾਂ ਦਾ ਪਿਆਲਾ ਭਰਿਆ ਹੋਇਆ ਹੈ ਤੇ ਲੋਕ ਦੁਖੀ ਹਨ। ਹੁਣ ਸਮਾਂ ਹੈ ਕਿ ਆਪ ਦੇ ਪਿਤਾ ਜੀ ਦੇ ਭਵਿਖ ਵਾਕ ਪੂਰੇ ਹੋ ਜਾਣ।" ਗੁਰੂ ਜੀ ਨੇ ਸਤਿਕਾਰ ਸਹਿਤ ਆਖਿਆ "ਮਾਤਾ ਜੀ ਕਾਹਲੇ ਨਾ ਪਓ। ਆਪ ਦੀ ਇਛਾ ਪੂਰੀ ਹੋ ਜਾਵੇਗੀ। ਮੁਗਲਾਂ ਦਾ ਰਾਜ ਜਿਸ ਦੀ ਨੀਂਹ ਗੁਰੂ ਨਾਨਕ ਦੇਵ ਜੀ ਨੇ ਰਖੀ* ਉਸ ਦੀਆਂ ਜੜ੍ਹਾਂ ਪੁੱਟਣ ਲਈ ਬੜੀ ਮਹਾਨ ਕੁਰਬਾਨੀ ਕਰਨੀ ਪਵੇਗੀ।" ਮਾਤਾ ਜੀ ਸਤਿਗੁਰੂ ਜੀ ਦੇ ਸ਼ਬਦ ਸੁਣ ਕੇ ਬੜੇ ਖੁਸ਼ ਹੋਏ ਪਰ ਉਹਨਾਂ ਨੂੰ ਪਤਾ ਨਾ ਲੱਗਾ ਕਿ ਮਹਾਨ ਕੁਰਬਾਨੀ ਦਾ ਕੀ ਭਾਵ ਹੈ ?"

ਰਾਮ ਨਾਮ ਦਾ ਉਪਦੇਸ਼ ਦੇਕੇ ਸਤਿਗੁਰੂ ਜੀ ਬਨਾਰਸ ਲਈ ਚੱਲ ਪਏ। ਬਹੁਤ ਸਾਰੇ ਸਾਧੂ ਨਾਲ ਹੋ ਤੁਰੇ ਤਾਂ ਕਿ ਰਾਹ ਵਿਚ ਵੀ ਉਹਨਾਂ ਦੀ ਸਿਖਿਆ ਦਾ ਲਾਭ ਉਠਾਇਆ ਜਾ ਸਕੇ।

---

*ਇਹ ਗਲਤ ਵਿਚਾਰ ਦਾ ਪ੍ਰਚਾਰ ਲਗਦਾ ਹੈ ਗੁਰੂ ਘਰ ਦੇ ਵਿਰੋਧੀਆਂ ਨੇ ਕੀਤਾ ਹੈ ਕਿ ਗੁਰੂ ਜੀ ਨੇ ਮੁਗਲਾਂ ਨੂੰ ਰਾਜ ਕਰਨ ਦਾ ਵਰ ਦਿਤਾ ਸੀ। ਇਹ ਸਰਾਸਰ ਗਲਤ ਹੈ। (ਅਨੁਵਾਦਕ)

ਬਨਾਰਸ ਨੂੰ ਜਾਂਦਿਆਂ ਸਤਿਗੁਰੂ ਜੀ ਇਕ ਪਿੰਡ ਵਿਚ ਰਾਤ ਠਹਿਰੇ। ਨਿਤਨੇਮ ਅਨੁਸਾਰ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਵਾਰ ਦੇ ਭੋਗ ਮਗਰੋਂ ਇਕ ਗਰੀਬ ਅਪਾਹਜ ਰਿੜਦਾ ਹੋਇਆ ਗੁਰੂ ਜੀ ਦੀ ਹਾਜ਼ਰੀ ਵਿਚ ਪੁੱਜਾ। ਉਸ ਧਰਤੀ ਤੇ ਮੱਥਾ ਰਗੜਿਆ ਤੇ ਪੂਰੀ ਤਰ੍ਹਾਂ ਰੋਂਦਿਆਂ ਆਖਣ ਲਗਾ, "ਸਚੇ ਪਾਤਸ਼ਾਹ ਮੈਂ ਗਰੀਬ ਹਾਂ ਮੈਨੂੰ ਕਈ ਕਈ ਦਿਨ ਰੋਟੀ ਬਿਨਾਂ ਗੁਜ਼ਾਰਨੇ ਪੈਂਦੇ ਹਨ। ਮੇਰਾ ਕੋਈ ਆਸਰਾ ਨਹੀਂ ਹੈ। ਮੇਰੀ ਕੋਈ ਜਾਇਦਾਦ ਨਹੀਂ। ਇਥੇ ਤਾਈਂ ਕਿ ਮੀਂਹ, ਗਰਮੀ ਤੇ ਠੰਢ ਤੋਂ ਬਚਣ ਲਈ ਝੌਂਪੜੀ ਵੀ ਨਹੀਂ ਹੈ। ਮੈਨੂੰ ਇਹਨਾਂ ਦਰਖਤਾਂ ਥਲੇ ਹੀ ਦਿਨ-ਰਾਤ, ਗਰਮੀ-ਸਰਦੀ ਬਿਤਾਉਣੀ ਪੈਂਦੀ ਹੈ। ਮੈਂ ਚਲ ਫਿਰ ਨਹੀਂ ਸਕਦਾ ਕਿਉਂਕਿ ਮੇਰੇ ਹਥ ਪੈਰ ਨਹੀਂ ਹਨ। ਜੇ ਕਦੇ ਕੋਈ ਵਿਅਕਤੀ ਇਸ ਪਾਸਿਓਂ ਲੰਘਦਾ ਮੇਰੇ ਤੇ ਤਰਸ ਕਰਕੇ ਕੁਝ ਖਾਣ ਨੂੰ ਦਿੰਦਾ ਹੈ ਤੇ ਮੈਂ ਖਾ ਲੈਂਦਾ ਹਾਂ ਨਹੀਂ ਤਾਂ ਮਜਬੂਰਨ ਮੈਨੂੰ ਭੁਖੇ ਰਹਿਣਾ ਪੈਂਦਾ ਹੈ। ਪਾਦਸ਼ਾਹ ! ਹੇ ਸੱਚੇ ਪਾਦਸ਼ਾਹ ਮੇਰੇ ਤੇ ਕਿਰਪਾ ਕਰੋ।

ਇਸ ਗਰੀਬ ਆਦਮੀ ਦੀ ਦੁਖਦਾਈ ਹਾਲਤ ਦੇਖ ਕੇ ਸਤਿਗੁਰੂ ਜੀ ਪਸੀਜ ਗਏ। ਇਸ ਸਮੇਂ ਆਪ ਨੇ ਹੇਠ ਲਿਖਿਆ ਸ਼ਬਦ ਉਚਾਰਨ ਕੀਤਾ :

ਹਰਿ ਕੋ ਨਾਮੁ ਸਦਾ ਸੁਖਦਾਈ
ਜਾ ਕਉ ਸਿਮਰਿ ਅਜਾਮਲੁ ਉਧਰਿਓ
ਗਨਕਾ ਹੂ ਗਤਿ ਪਾਈ ॥ ਰਹਾਉ ॥
ਪੰਚਾਲੀ ਕਉ ਰਾਜ ਸਭਾ ਮੈ
ਰਾਮ ਨਾਮ ਸੁਧਿ ਆਈ ॥
ਤਾਕੋ ਦੂਖ ਹਰਿਓ ਕਰੁਨਾ ਮੈ
ਅਪਨੀ ਪੈਜ ਬਢਾਈ ॥
ਜਿਹ ਨਰ ਜਸੁ ਕਿਰਪਾ ਨਿਸਿ ਗਾਇਓ
ਤਾਕਉ ਭਇਓ ਸਹਾਈ ॥
ਕਹੁ ਨਾਨਕ ਮੈਂ ਇਹੀ ਭਰੋਸੇ
ਗਹੀ ਆਨ ਸਰਨਾਈ ॥

(ਮਾਰੂ ਮਹੱਲਾ ੯)

ਗੁਰੂ ਜੀ ਨੇ ਆਖਿਆ "ਪਿਆਰੇ ਤੁਸੀਂ ਉਸ ਪਰਮਾਤਮਾ ਦਾ ਨਾਮ ਕਿਉਂ ਨਹੀਂ ਜਪਦੇ ਜੋ ਭ੍ਰਮ ਮਿਟਾਉਂਦਾ ਹੈ, ਸਾਰੇ ਦੁੱਖ ਦਰਦ ਖਤਮ ਕਰ ਦਿੰਦਾ ਹੈ, ਜਿਸ ਵਿਚ ਸਾਰੀਆਂ ਸ਼ਕਤੀਆਂ ਹਨ। ਪੂਰਨ ਸ਼ਰਧਾ ਤੇ ਵਿਸ਼ਵਾਸ ਨਾਲ ਪੂਰਨ ਧਿਆਨ ਤੇ ਬਲ ਨਾਲ ਪਰਮਾਤਮਾਂ ਦਾ ਨਾਮ ਉਚਾਰੋ।"

ਅਪਾਹਜ ਨੇ ਪਵਿਤ੍ਰ ਨਾਮ ਉਚਾਰਨਾ ਸ਼ੁਰੂ ਕਰ ਦਿਤਾ। ਪੰਜ ਵਾਰੀ ਉਚਾਰਨ ਨਾਲ, ਗੁਰੂ ਜੀ ਦੀ ਅਸ਼ੀਰਵਾਦ ਨਾਲ ਉਹ ਪੂਰੀ ਤਰ੍ਹਾਂ ਠੀਕ ਹੋ ਗਿਆ। ਉਹ ਉਠ ਖੜੋਇਆ ਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਢੈ ਪਿਆ।

ਸਾਰੇ ਸਾਧੂ ਅਤੇ ਪਿੰਡਾਂ ਦੇ ਲੋਕ ਜੋ ਸਤਿਗੁਰੂ ਜੀ ਨੂੰ ਸ਼ਰਧਾ ਦੇ ਫੁਲ ਭੇਟ ਕਰਨ ਲਈ ਆਏ ਸਨ ਹੈਰਾਨ ਹੋ ਗਏ ਅਤੇ ਸਾਰੇ "ਧੰਨ ਸਤਿਗੁਰੂ ਧੰਨ ਸਤਿਗੁਰੂ" ਉਚਾਰਨ ਲਗੇ। ਗੁਰੂ ਜੀ ਨੇ ਆਖਿਆ "ਪਾਵਨ ਨਾਮ ਦੀ ਸਿਫਤ ਕਰੋ ਕਿਉਂਕਿ ਨਾਮ ਸਰਬ-ਸ਼ਕਤੀਮਾਨ ਹੈ, ਜੋ ਸਾਰੀ ਦੁਨੀਆਂ ਦਾ ਆਦਿ ਆਧਾਰ ਤੇ ਅੰਤ ਹੈ। ਵਿਸ਼ਵਾਸ ਤੇ ਮੰਨ ਦੀ ਸੱਚੀ ਸ਼ਰਧਾ ਦੀ ਅਣਹੋਂਦ ਕਾਰਨ ਹੀ ਅਸੀਂ ਨਾਮ ਦੀ ਮਹਾਨਤਾ ਨੂੰ ਮਹਿਸੂਸ ਨਹੀਂ ਕਰਦੇ। ਨਾਮ ਪਰਮਾਤਮਾਂ ਦਾ ਪ੍ਰਕਾਸ਼ ਹੈ। ਸਤਿਗੁਰੂ ਜੀ ਨੇ ਫਿਰ ਪੰਚਮ ਪਾਦਸ਼ਾਹ ਦੀ ਸੁਖਮਨੀ ਬਾਣੀ ਵਿਚੋਂ ਇਹ ਤੁਕਾਂ ਉਚਾਰੀਆਂ :

ਨਾਮਿ ਕੇ ਧਾਰੇ ਸਗਲੇ ਜੰਤ ॥
ਨਾਮਿ ਕੇ ਧਾਰੇ ਖੰਡ ਬ੍ਰਹਿਮੰਡ ॥

ਫਿਰ ਸਤਿਗੁਰੂ ਜੀ ਨੇ ਉਸ ਗਰੀਬ ਨੂੰ ਕਾਫੀ ਪੈਸੇ ਦਿਤੇ ਤਾਂਕਿ ਉਹ ਆਪਣੀ ਝੁੱਗੀ ਬਣਾ ਲਵੇ ਅਤੇ ਆਪਣੇ ਖਾਣ ਪੀਣ ਲਈ ਸਮਾਨ ਦਾ ਪ੍ਰਬੰਧ ਕਰ ਸਕੇ। ਰਾਹ ਵਿਚ ਬਹੁਤ ਸਾਰੇ ਪਿੰਡਾਂ ਤੇ ਕਸਬਿਆਂ ਵਿਚ ਚਰਨ ਪਾਉਂਦੇ ਗੁਰੂ ਜੀ ਬਨਾਰਸ ਪੁੱਜੇ। ਇਥੇ ਆਪ ਕੁਝ ਦਿਨ ਰਹੇ ਤੇ ਬਹੁਤ ਸਾਰੇ ਲੋਕਾਂ ਨੂੰ ਪਵਿਤ੍ਰ ਉਪਦੇਸ਼ ਦਿਤਾ।

ਉਹ ਰੋਜ਼ ਦੀਵਾਨ ਲਾਉਂਦੇ ਜਿਸ ਵਿਚ ਵੱਖ ਵੱਖ ਲੋਕਾਂ ਵਲੋਂ ਪੁੱਛੇ ਸਵਾਲਾਂ ਦਾ ਜਵਾਬ ਦਿੰਦੇ ਤੇ ਬਾਣੀ ਦਾ ਪ੍ਰਚਾਰ ਕਰਦੇ। ਇਕ ਦਿਨ ਇਕ ਪੰਡਿਤ ਨੇ ਸਤਿਗੁਰੂ ਜੀ ਨੂੰ ਸਵਾਲ

ਕੀਤਾ, "ਸਾਨੂੰ ਬੁਧੀ ਮਿਲੀ ਹੋਈ ਹੈ ਪਰ ਸਾਡੇ ਸਾਰੇ ਕਮ ਬੁਧੀ-ਮਾਨ ਪੁਰਸ਼ ਨਾਲੋਂ ਬਿਲਕੁਲ ਹੀ ਵਖਰੇ ਹਨ । ਆਦਮੀ ਪਾਸ ਬੁੱਧੀ ਹੈ ਪਰ ਉਹ ਬੁਧੀ ਦੇ ਆਖੇ ਨਹੀਂ ਲਗਦਾ ।"

ਗੁਰੂ ਜੀ ਨੇ ਜਵਾਬ ਦਿਤਾ "ਇਹ ਇਛਾ ਹੈ ਜੋ ਬੁਧੀ ਨੂੰ ਢੱਕ ਲੈਂਦੀ ਹੈ । ਇਛਾ ਹਉਮੈ 'ਚੋਂ ਜਨਮਦੀ ਹੈ । ਸ੍ਰੀ ਗੁਰੂ ਨਾਨਕ ਜੀ ਆਖਦੇ ਹਨ :

ਤ੍ਰਿਸਨਾ ਮਾਇਆ ਮੋਹਣੀ, ਸੁਤ ਬੰਧਪ ਘਰਿ ਨਾਰਿ ॥
ਧਨਿ ਜੋਬਨਿ ਜਗ ਠਗਿਆ ਲਬਿ ਲੋਭਿ ਅਹੰਕਾਰਿ.॥
ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰ ॥

(ਸ੍ਰੀ ਰਾਗ ਮਹੱਲਾ ੧)

ਇਸ ਲਈ ਇਹ ਇੱਛਾ ਹੀ ਹੈ ਜਿਸ ਵਿਚ ਅਜਿਹੀਆਂ ਚੀਜ਼ਾਂ ਨਿਕਲਦੀਆਂ ਹਨ ਜੋ ਬੁੱਧੀ ਦੀ ਰੌਸ਼ਨੀ ਨੂੰ ਧੁੰਦਲਾ ਬਣਾ ਦਿੰਦੀਆਂ ਹਨ । ਗੁਰੂ ਅਮਰਦਾਸ ਜੀ ਸੋਰਠ ਰਾਗ ਵਿਚ ਦਸਦੇ ਹਨ :

ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ
ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥
ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ
ਕੋਇ ਨ ਸੁਣੈ ਪੁਕਾਰਾ ॥

(ਰਾਗ ਸੋਰਠ ਮਹੱਲਾ ੩)

ਇਹ ਤ੍ਰਿਸ਼ਨਾ ਹੈ ਜੋ ਮਾਰੂ ਹਉਮੈ ਰੋਗ ਦੀ ਦੇਣ ਹੈ ਜਿਸ ਕਾਰਨ ਸਾਰੇ ਦੁਖ ਵਾਪਰਦੇ ਹਨ । ਤ੍ਰਿਸ਼ਨਾ ਦੀ ਅਗਨੀ ਹਮੇਸ਼ਾ ਦਿਲ ਨੂੰ ਜਲਾਉਂਦੀ ਰਹਿੰਦੀ ਹੈ ਤੇ ਦੁੱਖ ਦਿੰਦੀ ਰਹਿੰਦੀ ਹੈ । ਗੁਰੂ ਜੀ ਨੇ ਇਸ ਤਰ੍ਹਾਂ ਉਚਾਰਿਆ ਹੈ ਕਿ ਇਸ ਤ੍ਰਿਸ਼ਨਾ ਨੂੰ

ਮਾਰਨ ਨਾਲ ਸਾਰੇ ਸੁੱਖ ਪ੍ਰਾਪਤ ਹੁੰਦੇ ਹਨ ।

ਪੰਡਿਤ ਸੰਤੁਸ਼ਟ ਹੋ ਗਿਆ ਤੇ ਗੁਰੂ ਜੀ ਨੂੰ ਨਮਸਕਾਰ ਕੀਤੀ। ਇਕ ਹੋਰ ਨੇ ਪੁੱਛਿਆ ਤ੍ਰਿਸ਼ਨਾ ਤੋਂ ਛੁਟਕਾਰਾ ਕਿਵੇਂ ਮਿਲੇ ? ਗੁਰੂ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਉਚਾਰੀ :

ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ ॥
ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰਧਾਰਿ ॥

(ਸ੍ਰੀ ਰਾਗ ਅਸ਼ਟਪਦੀ)

ਗੁਰੂ ਜੀ ਨੇ ਆਖਿਆ "ਦੁਨਿਆਵੀ ਸੁੱਖਾਂ ਮਗਰ ਭੱਜੇ ਫਿਰਨ ਨਾਲ ਦੁਨੀਆਂ ਨਾਲ ਮੋਹ ਪੈਦਾ ਹੋ ਜਾਂਦਾ ਹੈ ਜੋ ਨਾਸ਼ਵਾਨ ਤੇ ਬਦਲਦਾ ਰਹਿੰਦਾ ਹੈ ਅਤੇ ਇਸ ਦੀ ਅਸਲੀਅਤ ਅਸਤਿ ਹੈ। ਇਸ ਲਗਾਵ ਦੀ ਰੌਸ਼ਨੀ ਵਿਚ ਅਸੀਂ ਸਤਿਯ ਨੂੰ ਅਨੁਭਵ ਕਰਨੋ ਅਸਮਰਥ ਹੋ ਜਾਂਦੇ ਹਾਂ। ਜਿੰਨਾਂ ਚਿਰ ਸੱਚ ਦਾ ਅਨੁਭਵ ਨਹੀਂ ਹੁੰਦਾ ਮੋਹ ਦਾ ਕਾਲਾ ਪਰਦਾ ਬੁਧੀ ਨੂੰ ਢੱਕੀ ਰੱਖਦਾ ਹੈ। ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦੀ ਵਾਰ ਗਉੜੀ ਦੀ ਪਉੜੀ ਸਤਿਗੁਰੂ ਜੀ ਨੇ ਸੁਣਾਈ :

ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ ॥
ਨੇੜੈ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ ॥
ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ ॥
ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥
ਪਤਿਤ ਪੁਨੀਤ ਕਰਤਾ ਪੁਰਖੁ ਨਾਨਕ ਸੁਣਾਵਉ ॥

ਗੁਰੂ ਜੀ ਸ਼ਹਿਰ ਦੇ ਉਸ ਹਿਸੇ ਵਿਚ ਰਹਿੰਦੇ ਸਨ ਜਿਸ ਨੂੰ ਰੇਸ਼ਮ ਕਟੜਾ ਆਖਦੇ ਸਨ। ਗੁਰੂ ਜੀ ਨੇ ਉਸ ਘਰ ਦਾ ਨਾਮ "ਸ਼ਬਦ ਦਾ ਕੋਠਾ" ਰਖਿਆ ਜਿਸ ਵਿਚ ਆਪ ਰਹਿੰਦੇ ਸਨ। ਗੁਰੂ ਜੀ ਦਾ ਚੋਗਾ ਤੇ ਜੋੜਾ ਅਜੇ ਵੀ ਉਥੇ ਸਾਂਭਿਆ ਪਿਆ ਹੈ।

ਨੇੜੇ ਇਕ ਨਦੀ ਵਗਦੀ ਸੀ ਜਿਸ ਨੂੰ ਕਰਮਨਾਸ਼ ਆਖਦੇ ਸਨ। ਸਦਾ ਇਉਂ ਆਖਿਆ ਜਾਂਦਾ ਸੀ ਤੇ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਇਸ ਵਿਚ ਇਸ਼ਨਾਨ ਕਰਨ ਨਾਲ ਸਾਰੇ ਸ਼ੁਭ ਕਰਮ ਨਸ਼ਟ ਹੋ ਜਾਂਦੇ ਹਨ। ਇਸ ਦੇ ਉਲਟ ਜਿਵੇਂ ਗੰਗਾ ਵਿਚ ਇਸ਼ਨਾਨ ਕਰਨ ਨਾਲ ਪਾਪ ਤੇ ਕੁਕਰਮ ਨਾਸ ਹੋ ਜਾਂਦੇ ਹਨ। ਗੁਰੂ ਜੀ ਨੇ ਸਿੱਖਾਂ ਨੂੰ ਦਸਿਆ ਕਿ ਕਰਮ-ਕੁਕਰਮ ਮਨੁੱਖ ਨਾਲ ਪਰਛਾਵੇਂ ਵਾਂਗ ਰਹਿੰਦੇ ਹਨ। ਆਪ ਨੇ ਗੁਰੂ ਨਾਨਕ ਦੇਵ ਜੀ ਦੀ ਤੁਕ ਦੁਹਰਾਈ ਕਿ ਜੈਸਾ ਕੋਈ ਬੀਜੇਗਾ ਤੈਸਾ ਉਸ ਨੂੰ ਫਲ ਮਿਲੇਗਾ।

ਗੁਰੂ ਜੀ ਨੇ ਨਦੀ ਵਿਚ ਇਸਨਾਨ ਕੀਤਾ ਤੇ ਨਦੀ ਨੂੰ ਕਰਮਨਾਸਨ ਆਖਿਆ।

ਇਕ ਦਿਨ ਕੁਝ ਸਾਧੂ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਏ। ਉਹ ਆਪਣੇ ਆਪ ਨੂੰ ਬੜੇ ਵਿਦਵਾਨ ਸਮਝ ਰਹੇ ਸਨ ਅਤੇ ਆਪਣੇ ਫਿਰਕੇ ਦਾ ਮਾਣ ਕਰ ਰਹੇ ਸਨ ਜਿਸ ਵਿਚ ਉਹਨਾਂ ਦਾ ਉਚ ਸਥਾਨ ਸੀ। ਉਹਨਾਂ ਨੇ ਆਖਿਆ ਕਿ ਅਸੀਂ ਗੁਰੂ ਜੀ ਨਾਲ ਧਾਰਮਿਕ ਮਸਲਿਆਂ ਤੇ ਬਹਿਸ ਕਰਨਾ ਚਾਹੁੰਦ ਹਾਂ। ਗੁਰੂ ਜੀ ਨੇ ਆਖਿਆ "ਪਿਆਰਿਓ ਧਾਰਮਿਕ ਮਸਲਿਆਂ ਬਾਰੇ ਬਹਿਸ ਜ਼ਰੂਰੀ ਨਹੀਂ ਸਗੋਂ ਜੋ ਧਾਰਮਿਕ ਗ੍ਰੰਥਾਂ ਵਿਚ ਆਖਿਆ ਹੈ ਉਸ

ਤੇ ਅਮਲ ਕਰਨਾ ਜਰੂਰੀ ਹੈ।" ਗੁਰੂ ਜੀ ਨੇ ਆਖਿਆ ਕਿ ਅਜਿਹੀ ਬਹਿਸ "ਅਹੰਕਾਰ ਤੇ ਆਤਮ ਸ਼ਾਨ ਤੇ ਅਧਾਰਿਤ ਹੁੰਦੀ ਹੈ। ਇਹ ਲੋਕਾਂ ਵਿਚ ਸਿਵਾਏ ਨਫਰਤ ਦੇ ਕੁਝ ਨਹੀਂ ਪੈਦਾ ਕਰਦੀ।"

ਇਹਨਾਂ ਸਾਧੂਆਂ ਨਾਲ ਬਹਿਸ ਕਰਨ ਦੀ ਥਾਂ ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਿਆ :

ਸਾਧੋ ਮਨ ਕਾ ਮਾਨੁ ਤਿਆਗਉ ॥
ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ
ਤਾ ਤੇ ਅਹਿਨਿਸਿ ਭਾਗਉ ॥ ਰਹਾਉ ॥

(ਗਉੜੀ ਮਹੱਲਾ ੯)

ਇਸ ਸ਼ਬਦ ਦੇ ਅਗਲੇ ਹਿਸੇ ਵਿਚ ਉਹ ਗੁਣ ਦਸਦੇ ਹਨ ਜੋ ਵਾਸਤਵਿਕ ਸਚੇ ਪਵਿਤ੍ਰ ਵਿਅਕਤੀ ਜਾਣੀ ਸਾਧ ਦੇ ਜਿਹੜੇ ਗੁਣ ਹੋਣੇ ਚਾਹੀਦੇ ਹਨ। ਆਪ ਨੇ ਆਖਿਆ :

ਦੁਖੁ ਸੁਖੁ ਦੋਨੋ ਸਮ ਕਰਿ ਜਾਨੈ
ਅਉਰੁ ਮਾਨੁ ਅਪਮਾਨਾ ॥
ਹਰਖ ਸੋਗ ਤੇ ਰਹੈ ਅਤੀਤਾ
ਤਿਨਿ ਜਗ ਤਤੁ ਪਛਾਨਾ ॥
ਉਸਤਤਿ ਨਿੰਦਾ ਦੋਊ ਤਿਆਗੈ
ਖੋਜੈ ਪਦੁ ਨ੍ਰਿਰਬਾਨਾ ॥
ਜਨ ਨਾਨਕ ਇਹੁ ਖੇਲੁ ਕਠਨੁ ਹੈ
ਕਿਨਹੂੰ ਗੁਰਮੁਖਿ ਜਾਨਾ ॥

(ਗਉੜੀ ਮਹੱਲਾ ੯)

ਜੁੜੇ ਲੋਕ ਸੰਤੁਸ਼ਟ ਹੋ ਗਏ ਅਤੇ ਗੁਰੂ ਜੀ ਦੇ ਉਪਦੇਸ਼ਾਂ ਦੀ ਸਚਾਈ ਮਹਿਸੂਸ ਕੀਤੀ ਤੇ ਬਹਿਸ ਦੇ ਨਿਸਫਲਤਾ ਸਮਝੇ ਕਿਉਂਕਿ ਆਮ ਕਰਕੇ ਇਹ ਬਹਿਸਾਂ ਅਕਸਰ ਹਉਮੈ ਤੇ ਆਪਣੇ ਨੂੰ ਉਚਾ ਸਮਝਣ ਦੇ ਭਾਵ 'ਚੋਂ ਉਪਜੀਆਂ ਹੁੰਦੀਆਂ ਹਨ।

ਅਗਲੇ ਦਿਨ ਜਦੋਂ ਕਾਫੀ ਲੋਕ ਤੇ ਬਹੁਤ ਗਿਣਤੀ ਵਿਚ ਸਾਧੂ ਸੰਗਤ ਵਿਚ ਬੈਠੇ ਸਨ, ਉਹਨਾਂ ਨੇ ਦੇਖਿਆ ਕਿ ਗਲੀ ਵਿਚ ਅਰਥੀ ਜਾ ਰਹੀ ਹੈ। ਕੁਝ ਲੋਕ ਬਾਹਰ ਚਲੇ ਗਏ। ਜਦੋਂ ਉਹ ਵਾਪਸ ਆਏ ਤਾਂ ਇਕ ਸਾਧੂ ਨੇ ਆਖਿਆ "ਇਹ ਬੜੀ ਅਜੀਬ ਗਲ ਹੈ ਕਿ ਇਕ ਵਿਅਕਤੀ ਸਰੀਰ ਤਿਆਗ ਕੇ ਤੁਰ ਜਾਂਦਾ ਹੈ ਪਰ ਦੂਸਰਾ ਇਸ ਮੌਤ ਦੇ ਅਟੱਲ ਨਿਯਮ ਨੂੰ ਅਖੋਂ ਉਹਲੇ ਕਰਦਾ ਹੈ ਤੇ ਅਜਿਹੇ ਮਨਸੂਬੇ ਤਿਆਰ ਕਰਦਾ ਹੈ ਜਿਵੇਂ ਉਸ ਨੇ ਮਰਨਾ ਹੀ ਨਾ ਹੋਵੇ। ਇਸ ਤਰ੍ਹਾਂ ਨਾਸ ਦੇ ਨਿਯਮ ਨੂੰ ਅਸੀਂ ਨਜ਼ਰ ਅੰਦਾਜ਼ ਕਰਦੇ ਹਾਂ। ਇਸ ਜਗਤ ਵਿਚ ਸਿਰਫ ਮੌਤ ਹੀ ਅਮਰ ਹੈ।

ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਿਆ—

ਸਾਧੋ ਰਚਨਾ ਰਾਮ ਬਨਾਈ ॥
ਇਕਿ ਬਿਨਸੈ ਇਕ ਅਸਥਿਰੁ ਮਾਨੈ
ਅਚਰਜ ਲਿਖਿਓ ਨ ਜਾਈ ॥ ਰਹਾਉ ॥

ਇਸ ਪ੍ਰਕਾਰ ਸ਼ਬਦ ਵਿਚ ਉਤਰ ਦਿੰਦਿਆਂ, ਗੁਰੂ ਜੀ ਅਗਿਆਨ ਤੇ ਗਲਤ ਸੰਕਲਪ ਦੇ ਕਾਰਨ ਸਮਝਾਉਂਦੇ ਹਨ। ਆਪ ਨੇ ਆਖਿਆ :

ਕਾਮ ਕ੍ਰੋਧ ਮੋਹ ਬਸਿ ਪ੍ਰਾਨੀ
ਹਰਿ ਮੂਰਤਿ ਬਿਸਰਾਈ ॥

ਭਾਵ ਤ੍ਰਿਸ਼ਨਾ ਵਿਚ ਗ੍ਰਸਤ ਹੋਣਾ, ਤ੍ਰਿਸ਼ਨਾ ਦੇ ਭਰਮ ਤੇ ਦੁਨਿਆਵੀ ਵਸਤਾਂ ਲਈ ਇਛਾ ਕਾਰਨ ਹੈ ਜੋ ਪਰਮਸਤਿਯ ਨੂੰ, ਜੋ ਸਥਿਰ ਹੈ, ਨੂੰ ਅਨੁਭਵ ਨਹੀਂ ਕਰਨ ਦਿੰਦੀ। ਇਹ ਅਗਿਆਨ ਹੀ ਅਸਲ ਕਾਰਨ ਹੈ ਕਿ ਦੁਨੀਆਂ ਦੀ ਪਰਿਵਰਤਣ-ਸ਼ੀਲਤਾ ਅਤੇ ਅਸਥਿਰਤਾ ਨੂੰ ਅਨੁਭਵ ਨਹੀਂ ਕਰਨ ਦਿੰਦਾ। ਗੁਰੂ ਜੀ ਨੇ ਆਖਿਆ :

ਝੂਠਾ ਤਨੁ ਸਾਚਾ ਕਰਿ ਮਾਨਿਓ
ਜਿਓ ਸੁਪਨਾ ਰੈਨਾਈ ॥

"ਯਾਦ ਰਖੋ" ਸਤਿਗੁਰੂ ਜੀ ਨੇ ਆਖਿਆ—

ਜੋ ਦੀਸੈ ਸੋ ਸਗਲ ਬਿਨਾਸੈ
ਜਿਉ ਬਾਦਰ ਕੀ ਛਾਈ ॥
ਜਨ ਨਾਨਕ ਜਗੁ ਜਾਨਿਓ ਮਿਥਿਆ
ਰਹਿਓ ਰਾਮ ਸਰਨਾਈ ॥

(ਗਉੜੀ ਮਹਲਾ ੯)

ਗੁਰੂ ਜੀ ਨੇ ਦਸਿਆ ਕਿ ਜਿੰਨਾ ਚਿਰ ਕੋਈ ਦੁਨਿਆਵੀ ਵਸਤਾਂ ਨਾਲ ਮੋਹ ਪਾਈ ਰਖਦਾ ਹੈ ਜਿਹਨਾਂ ਦੀ ਅਸਲੀਅਤ ਝੂਠੇ ਹੋਣਾ ਹੈ ਉਨਾ ਚਿਰ ਉਹ ਸਥਿਰ ਰਹਿਣ ਵਾਲੇ ਤੱਤਾਂ ਦਾ ਅਨੁਭਵ ਨਹੀਂ ਰਕ ਸਕਦਾ। ਜਦੋਂ ਕੋਈ ਨਾਸ਼ਮਾਨ ਤੇ ਪਰਿਵਰ-ਤਣਸ਼ੀਲ ਜਗਤ ਨਾਲੋਂ ਟੁੱਟ ਜਾਂਦਾ ਹੈ ਤਾਂ ਉਹ ਸੱਚ ਨਾਲ

ਜੁੜ ਜਾਂਦਾ ਹੈ ਤੇ ਉਸ ਨੂੰ ਨਾਸ਼ਮਾਨਤਾ ਦੀ ਅਸਲੀਅਤ ਦਾ ਪਤਾ ਲਗਦਾ ਹੈ ।

ਕੁਝ ਦਿਨ ਮਗਰੋਂ ਬਨਾਰਸ ਰਹਿਣ ਮਗਰੋਂ ਸਤਿਗੁਰੂ ਜੀ ਗਯਾ ਲਈ ਚਲ ਪਏ ।

ਜਦੋਂ ਸਤਿਗੁਰੂ ਜੀ ਗਯਾ ਪੁੱਜੇ ਤਾਂ ਪੁਜਾਰੀਆਂ ਨੇ ਆਪਜੀ ਨੂੰ ਆਖਿਆ ਕਿ ਆਪਣੇ ਬਜ਼ੁਰਗਾਂ ਦੇ ਸ਼ਰਾਧ ਕਰੋ। ਉਹਨਾਂ ਨੇ ਆਖਿਆ "ਪਾਵਨ ਗੁਰੂ ਜੀ ਗਯਾ ਪਵਿਤ੍ਰ ਸਥਾਨ ਹੈ ਜਿਥੇ ਪਿਤ੍ਰਾਂ ਦੇ ਸ਼ਰਾਧ ਕੀਤੇ ਜਾਂਦੇ ਹਨ ਅਤੇ ਸਿਟਾ ਇਹ ਹੁੰਦਾ ਹੈ ਕਿ ਪਿਤ੍ਰ ਸੰਤੁਸ਼ਟ ਹੋ ਜਾਂਦੇ ਹਨ ਉਹ ਸਥਾਨਾ ਨੂੰ ਛੱਡ ਕੇ ਜਿਥੇ ਉਹਨਾਂ ਦਾ ਜੀਵਨ ਮਾਤ ਲੋਕ ਵਰਗਾ ਹੁੰਦਾ ਹੈ ਸਵਰਗਾਂ ਨੂੰ ਚਲੇ ਜਾਂਦੇ ਹਨ। ਇਸ ਲਈ ਆਪ ਵੀ ਆਪਣੇ ਪਿਤ੍ਰਾਂ ਦੇ ਸ਼ਰਾਧ ਕਰੋ। ਹਰ ਇਕ ਹਿੰਦੂ ਦਾ ਆਪਣੇ ਪਿਤ੍ਰਾਂ ਪ੍ਰਤਿ ਇਹ ਫਰਜ਼ ਹੈ।"

ਗੁਰੂ ਜੀ ਨੇ ਬੜੇ ਪਿਆਰ ਨਾਲ ਜਵਾਬ ਦਿਤਾ। ਆਪ ਨੇ ਆਖਿਆ "ਮੇਰੇ ਪਿਆਰਿਓ ਆਪਣੇ ਪੂਰਬਲੇ ਕਰਮਾਂ ਦਾ ਹਰ ਕੋਈ ਆਪ ਹੀ ਜਿੰਮੇਵਾਰ ਹੁੰਦਾ ਹੈ। ਕੋਈ ਕਿਸੇ ਲਈ ਕੁਝ ਨਹੀਂ ਕਰ ਸਕਦਾ। ਪਾਵਨ ਸਤਿਗੁਰੂ ਨਾਨਕ ਦੇਵ ਜੀ ਦੇ ਬਚਨ ਹਨ :

ਲੇਖੁ ਨ ਮਿਟਈ ਪੁਰਬਿ ਕਮਾਇਆ  
ਕਿਆ ਜਾਣਾ ਕਿਆ ਹੋਸੀ।

(ਧਨਾਸਰੀ ਛੰਦ ਮਹਲਾ ੧)

ਗੁਰੂ ਦੇਵ ਨੇ ਫਿਰ ਗੁਰੂ ਨਾਨਕ ਸਾਹਿਬ ਦਾ ਸ਼ਬਦ ਉਚਾਰਿਆ ਜੋ ਉਹਨਾਂ ਨੇ ਗਯਾ ਵਿਖੇ ਪਾਂਡਿਆਂ ਵਲੋਂ ਅਜਿਹੀ ਬੇਨਤੀ ਕਰਨ ਤੇ ਉਚਾਰਿਆ ਸੀ :

ਦੀਵਾ ਮੇਰਾ ਏਕੁ ਨਾਮ
ਦੁਖੁ ਵਿਚਿ ਪਾਇਆ ਤੇਲੁ ॥
ਉਨਿ ਚਾਨਣਿ ਓਹ ਸੋਖਿਆ
ਚੂਕਾ ਜਮ ਸਿਉ ਮੇਲੁ ॥
ਲੋਕਾ ਮਤ ਕੋ ਫਕੜਿ ਪਾਇ ॥
ਲਖ ਮੜਿਆ ਕਰਿ ਏਕਠੇ
ਏਕ ਰਤੀ ਲੇ ਭਾਹਿ ॥ ਰਹਾਉ ॥
ਪਿੰਡ ਪਤਲਿ ਮੇਰੀ ਕੇਸਉ
ਕਿਰਿਆ ਸਚੁ ਨਾਮੁ ਕਰਤਾਰੁ ॥
ਐਥੈ ਓਥੈ ਆਗੈ ਪਾਛੈ
ਏਹੁ ਮੇਰਾ ਆਧਾਰੁ ॥
ਗੰਗ ਬਨਾਰਸਿ ਸਿਫਤਿ ਤੁਮਾਰੀ
ਨਾਵੈ ਆਤਮ ਰਾਉ ॥
ਸਚਾ ਨਾਵਣੁ ਤਾਂ ਥੀਐ
ਜਾਂ ਅਹਿਨਿਸਿ ਲਾਗੈ ਭਾਉ ॥
ਇਕ ਲੋਕੀ ਹੋਰੁ ਛਮਿਛਰੀ
ਬ੍ਰਾਹਮਣੁ ਵਟਿ ਪਿੰਡੁ ਖਾਇ ॥
ਨਾਨਕ ਪਿੰਡੁ ਬਖਸੀਸ ਕਾ
ਕਬਹੂ ਨਿਖੂਟਸਿ ਨਾਹਿ ॥

(ਆਸਾ ਮਹੱਲਾ ੧)

ਗੁਰੂ ਜੀ ਨੇ ਆਖਿਆ "ਮੇਰੇ ਪਿਆਰਿਓ। ਜੀਉਂਦਿਆਂ ਨੂੰ

ਨਾਮ ਪਵਿਤ੍ਰ ਕਰਦਾ ਹੈ ਤੇ ਮਰਨ ਮਗਰੋਂ ਮੁਕਤ ਕਰਦਾ ਹੈ। ਨਾਮ ਕਾਲ ਤੋਂ ਬਚਾਉਂਦਾ ਹੈ। ਨਾਮ ਦੇ ਆਸਰੇ ਹੀ ਜੀਵਨ ਤੇ ਮੌਤ ਦਾ ਭਵ-ਸਾਗਰ ਤਰਿਆ ਜਾਂਦਾ ਹੈ। ਇਸ ਲਈ ਪਰਮਾਤਮਾਂ ਤੇ ਉਸ ਦੇ ਪਵਿਤ੍ਰ ਨਾਮ ਨੂੰ ਪਿਆਰ ਕਰੋ।"

ਗੁਰੂ ਜੀ ਗਯਾ ਵਿਖੇ ਇਥੋਂ ਦੇ ਲੋਕਾਂ ਨੂੰ ਉਪਦੇਸ਼ ਦੇਣ ਲਈ ਕੁਝ ਦਿਨ ਇਥੇ ਠਹਿਰੇ। ਜਾਣ ਤੋਂ ਪਹਿਲਾਂ ਆਪ ਜੀ ਨੂੰ ਵਿਦਾ ਕਰਨ ਆਏ ਲੋਕਾਂ ਨੂੰ ਗੁਰੂ ਤੇਗ ਬਹਾਦਰ ਜੀ ਨੇ ਸੰਬੋਧਨ ਕਰਦਿਆਂ ਆਖਿਆ।

ਤੁਸੀਂ ਉਸ ਸਥਾਨ ਤੇ ਰਹਿੰਦੇ ਹੋ ਜਿਥੇ ਹਮੇਸ਼ਾਂ ਮਨ ਵਿਚ ਮੋਇਆਂ ਦੀ ਯਾਦ ਰਹਿੰਦੀ ਹੈ। ਆਪ ਨੂੰ ਇਸ ਤੋਂ ਲਾਭ ਉਠਾਉਣਾ ਚਾਹੀਦਾ ਹੈ ਤੇ ਹਮੇਸ਼ਾਂ ਮੌਤ ਨੂੰ ਯਾਦ ਰਖਣਾ ਚਾਹੀਦਾ ਹੈ ਜੋ ਦੁਨੀਆਂ ਦੀਆਂ ਪਰਿਵਰਤਣਸ਼ੀਲ ਵਸਤਾਂ ਵਿਚ ਅਮਰ ਹੈ। ਇਸ ਲਈ ਭਲੇ ਪੁਰਸ਼ੋ ਸਮਾਂ ਕਿਉਂ ਬਿਅਰਥ ਗਵਾਇਆ ਜਾਵੇ ਅਤੇ ਜੋ ਸਾਨੂੰ ਸਤਿਯ ਨਾਲੋਂ ਤੋੜਦਾ ਹੈ ਤੇ ਅਸਤਿ ਹੈ ਜੋ ਪਾਣੀ ਦਾ ਭਰਿਆ ਮਿਟੀ ਦਾ ਘੜਾ ਹੈ ਉਸ ਦੀ ਆਸ ਕਿਉਂ ਕੀਤੀ ਜਾਵੇ। ਜੀਵਨ ਪਾਣੀ ਦੇ ਬੁਲਬੁਲੇ ਵਾਂਗੂ ਹੈ। ਫਿਰ ਸਤਿਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਨ ਕੀਤਾ :

ਚੇਤਨਾ ਹੈ ਤਉ ਚੇਤ ਲੈ
ਨਿਸਿ ਦਿਨਿ ਮੈ ਪ੍ਰਾਣੀ ॥
ਛਿਨੁ ਛਿਨੁ ਅਉਧ ਬਿਹਾਤੁ ਹੈ
ਫੂਟੇ ਘਟ ਜਿਉ ਪਾਨੀ ॥ ਰਹਾਉ ॥

ਹਰਿ ਗੁਨ ਕਾਹਿ ਨ ਗਾਵਹੀ
ਮੂਰਖ ਅਗਿਆਨਾ ॥
ਝੂਠੇ ਲਾਲਚਿ ਲਾਗਿ ਕੈ
ਨਹਿ ਮਰਨੁ ਪਛਾਨਾ ॥
ਅਜਹੂ ਕਛੁ ਬਿਗਰਿਓ ਨਹੀ
ਜੋ ਪ੍ਰਭ ਗੁਨ ਗਾਵੈ ॥
ਕਹੁ ਨਾਨਕ ਤਿਹ ਭਜਨ ਤੇ
ਨਿਰਭੈ ਪਦੁ ਪਾਵੈ ॥

(ਤਿਲੰਗ ਮਹੱਲਾਂ ੯ ਕਾਫੀ)

ਇਸ ਸ਼ਬਦ ਦਾ ਇੰਨਾ ਅਸਰ ਹੋਇਆ ਕਿ ਬ੍ਰਾਹਮਣ, ਸਾਧੂ ਤੇ ਸ਼ਰਧਾਲੂ ਸਿਖਾਂ ਦੀਆਂ ਅੱਖਾਂ ਭਰ ਆਈਆਂ । ਫਿਰ ਸਤਿਗੁਰੂ ਜੀ ਪਟਨੇ ਲਈ ਚੱਲ ਪਏ ।

ਗੁਰੂ ਜੀ ਆਪਣੇ ਉਪਦੇਸ਼ ਦਿੰਦੇ ਪਟਨੇ ਪੁਜੇ ਜੋ ਉਹਨਾਂ ਦਿਨਾਂ ਵਿਚ ਵਿਦਵਤਾ ਦਾ ਕੇਂਦਰ ਵੀ ਸੀ। ਜਦੋਂ ਉਥੋਂ ਦੇ ਲੋਕਾਂ ਨੇ ਸੁਣਿਆਂ ਤਾਂ ਉਹ ਬਹੁਤ ਸਾਰੇ ਆਪ ਜੀ ਦੇ ਦਰਸ਼ਨਾਂ ਨੂੰ ਆ ਗਏ। ਸ਼ਰਧਾ ਦੇ ਫੁੱਲ ਭੇਂਟ ਕਰਨ ਮਗਰੋਂ ਉਹਨਾਂ ਨੇ ਆਪ ਜੀ ਨੂੰ ਇਥੇ ਰਹਿ ਕੇ ਅਧਿਆਤਮਕ ਉਪਦੇਸ਼ ਦੇਣ ਦਾ ਸੱਦਾ ਦਿਤਾ। ਉਹਨਾਂ ਨੇ ਆਖਿਆ, "ਅਸੀਂ ਚਿਰਾਂ ਤੋਂ ਅਧਿ-ਆਤਮਕ ਖੁਰਾਕ ਦੀ ਅਣਹੋਂਦ ਕਾਰਨ ਭੁਖੇ ਹਾਂ। ਸਾਡੇ ਤੇ ਅੰਮ੍ਰਿਤ ਦੀ ਬਰਖਾ ਕਰੋ ਅਤੇ ਸਾਨੂੰ ਜੀਵਨ ਦਾਨ ਦਿਓ।" ਗੁਰੂ ਜੀ ਨੇ ਆਖਿਆ, "ਜਿਥੇ ਸਾਧ ਸੰਗਤ ਹੈ ਉਥੇ ਰਹਿਣ ਲਈ ਮੈਨੂੰ ਪਰਮਾਤਮਾਂ ਦਾ ਹੁਕਮ ਹੈ।"

ਪਟਨੇ ਵਿਖੇ ਸ਼ਰਧਾਲੂ ਸਿਖ ਭਾਈ ਜੈਤਾ ਰਹਿੰਦਾ ਸੀ। ਉਹ ਹਲਵਾਈ ਦਾ ਕੰਮ ਕਰਦਾ ਸੀ ਜਿਸ ਕਰਕੇ ਉਸ ਦੇ ਕਪੜੇ ਮੈਲੇ ਸਨ। ਲੋਕ ਸੋਚਦੇ ਸਨ ਇਹ ਗੰਦਾ ਬੰਦਾ ਹੈ ਤੇ ਕਦੇ ਇਸ਼ਨਾਨ ਨਹੀਂ ਕਰਦਾ। ਹੋਰ ਸਿਖ ਉਸ ਨੂੰ ਪਰਖਣਾ ਚਾਹੁੰਦੇ ਸਨ। ਦੋ ਸਿਖ ਇਕ ਦਿਨ ਭਾਈ ਜੈਤਾ ਦੇ ਘਰ ਰਾਤ ਨੂੰ ਪ੍ਰਾਹੁਣੇ ਬਣ ਕੇ ਚਲੇ ਗਏ। ਭਾਈ ਜੈਤੇ ਨੇ ਬੜਾ ਪਿਆਰ ਭਰਿਆ ਵਰਤਾ ਕੀਤਾ ਤੇ ਸਨਮਾਨ ਦਿਤਾ ਤੇ ਆਪਣੇ ਕੋਠੇ ਤੇ ਸਵਾਇਆ। ਸਿਖਾਂ ਨੇ

ਭੇਸ ਬਦਲਿਆ ਹੋਇਆ ਸੀ । ਉਹਨਾਂ ਨੇ ਦੇਖਿਆ ਕਿ ਭਾਈ ਜੈਤਾ ਸੂਰਜ ਚੜ੍ਹਨ ਤੋਂ ਦੋ ਘੰਟੇ ਪਹਿਲਾਂ ਉਠਿਆ, ਇਸ਼ਨਾਨ ਕੀਤਾ ਤੇ ਇਸ ਮਗਰੋਂ ਸਮਾਧੀ ਲਗਾ ਕੇ ਬੈਠ ਗਿਆ ਤੇ ਉਹ ਦਿਨ ਚੜ੍ਹਨ ਤਕ ਪਾਠ ਭਜਨ ਕਰਦਾ ਰਿਹਾ । ਭਾਈ ਜੈਤਾ ਦੀ ਸ਼ਰਧਾ ਭਗਤੀ ਤੇ ਦੋਵੇਂ ਸਿਖ ਬੜੇ ਹੀ ਪ੍ਰਸੰਨ ਹੋਏ ਅਤੇ ਇਹ ਸਭ ਕੁਝ ਹੋਰ ਸਿਖਾਂ ਨੂੰ ਵੀ ਦਸਿਆ । ਹੁਣ ਗੁਰੂ ਜੀ ਨੇ ਭਾਈ ਜੈਤਾ ਤੇ ਉਸ ਦੀ ਅਧੀਨਗੀ ਬਾਰੇ ਸੁਣਿਆ । ਭਾਈ ਜੈਤਾ ਉਹਨਾਂ ਸਿਖਾਂ ਵਿਚੋਂ ਇਕ ਸੀ ਜਿਹਨਾਂ ਨੇ ਸਤਿਗੁਰੂ ਜੀ ਨੂੰ ਰਹਿਣ ਲਈ ਸਦਾ ਦਿਤਾ ਸੀ । ਗੁਰੂ ਜੀ ਨੇ ਭਾਈ ਜੈਤਾ ਦੇ ਘਰ ਰਹਿਕੇ ਉਸ ਨੂੰ ਮਾਣ ਬਖਸ਼ਿਆ । ਗੁਰੂ ਜੀ ਨੇ ਪੰਚਮ ਪਾਤਸ਼ਾਹ ਦੀ ਸੁਖਮਨੀ 'ਚੋਂ ਤੁਕਾਂ ਸੁਣਾਉਂਦਿਆਂ ਆਖਿਆ :

ਆਪਸੁ ਕਉ ਜੋ ਜਾਣੈ ਨੀਚਾ ॥
ਸੋਈ ਗਣੀਐ ਸਭ ਤੇ ਊਚਾ ॥

ਫਿਰ ਸਤਿਗੁਰੂ ਜੀ ਨੇ ਆਖਿਆ ਕਿ ਜੋ ਹਥੀਂ ਕਿਰਤ ਕਰਦਾ ਹੈ ਤੇ ਉਸ ਵਿਚੋਂ ਦਾਨ ਕਰਦਾ ਹੈ ਉਹ ਬਖਸ਼ਿਆ ਹੋਇਆ ਹੈ ਤੇ ਸਚੇ ਮਾਰਗ ਤੇ ਚਲ ਰਿਹਾ ਹੈ । ਉਹਨਾਂ ਪੰਜਵੇਂ ਗੁਰੂ ਜੀ ਦੀ ਬਾਣੀ ਸੁਣਾਈ :

ਘਾਲਿ ਖਾਇ ਕਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥

ਗੁਰੂ ਜੀ ਨੇ ਦਸਿਆ ਕਿ ਇਹੀ ਕਾਰਨ ਸੀ ਕਿ ਪਾਵਨ

ਸਤਿਗੁਰੂ ਜੀ ਤਰਖਾਣ ਭਾਈ ਲਾਲੋ ਦੇ ਘਰ ਠਹਿਰੇ ਸਨ ਤੇ ਉਸ ਦੀ ਪ੍ਰਾਹੁਣਚਾਰੀ ਸਵਿਕਾਰ ਕੀਤੀ ਸੀ ।

ਇਥੋਂ ਦੇ ਸਿਖਾਂ ਨੇ ਇਕ ਭਵਨ ਬਣਾਇਆ ਜਿਸ ਨੂੰ ਹੁਣ ਹਰਿਮੰਦਰ ਆਖਦੇ ਹਨ ਜਿਥੇ ਬਾਅਦ ਵਿਚ ਸਤਿਗੁਰੂ ਜੀ ਰਹੇ ।

ਇਕ ਦਿਨ ਕੁਝ ਯੋਗੀ ਸਤਿਗੁਰੂ ਜੀ ਪਾਸ ਆਏ ਤੇ ਆਖਣ ਲਗੇ ਕਿ ਜੇਕਰ ਆਪ ਯੋਗ ਬਾਰੇ ਕੁਝ ਜਾਣਦੇ ਹੋ ਤਾਂ ਸਾਨੂੰ ਸਿਖਿਆ ਦਿਉ । ਉਹਨਾਂ ਦਾ ਨੇਤਾ ਇਕ ਮਹੰਤ ਸੀ ਜਿਸ ਦੀ ਕਾਫੀ ਜਾਇਦਾਦ ਤੇ ਆਮਦਨ ਸੀ । ਉਹ ਵੀ ਆਪਣੇ ਸਾਥੀ ਯੋਗੀਆਂ ਵਾਂਗ ਕਿੱਤੇ ਵਲੋਂ ਤਾਂ ਯੋਗੀ ਸੀ ਪਰ ਜਾਇਦਾਦ ਦਾ ਮਾਲਕ ਸੀ, ਉਹ ਲਾਲਚੀ ਸੀ ਤੇ "ਮੈਂ ਮੇਰਾ" ਦਾ ਖਿਆਲ ਉਸ ਵਿਚ ਸੀ । ਗੁਰੂ ਜੀ ਨੇ ਇਹ ਸਭ ਜਾਣ ਲਿਆ ਤੇ ਇਉਂ ਜਵਾਬ ਦਿਤਾ, ਪਿਆਰਿਓ ਮੈਨੂੰ ਆਪ ਯੋਗ ਦਾ ਕੋਈ ਪਤਾ ਨਹੀਂ । ਯੋਗ ਪਰਮਪਦ ਤੇ ਪਹੁੰਚਾਉਂਦਾ ਹੈ ਪਰ ਪਹਿਲਾਂ ਸਾਨੂੰ ਯੋਗ ਦੇ ਮਾਰਗ ਤੇ ਤੁਰਨਾ ਪਵੇਗਾ । ਮਨੁਖ ਪਾਸ਼ਵਿਕ ਤੇ ਦੈਵੀ ਸੁਭਾਵ ਦਾ ਸੁਮੇਲ ਹੈ । ਸਭ ਤੋਂ ਪਹਿਲਾਂ ਪਸ਼ੂਆਂ ਦਾ ਸੁਭਾਵ ਛਡੀਏ ਫਿਰ ਆਪ ਨੂੰ ਯੋਗ ਦੀ ਜੁਗਤੀ ਦਾ ਪਤਾ ਲਗੇਗਾ ।

ਫਿਰ ਸਤਿਗੁਰੂ ਜੀ ਨੇ ਇਹ ਸ਼ਬਦ ਸੁਣਾਇਆ—

ਤਹਿ ਜੋਗੀ ਕਉ ਜੁਗਤਿ ਨ ਜਾਨਉ ॥
ਲੋਭ ਮੋਹ ਮਾਇਆ ਮਮਤਾ ਫੁਨਿ
ਜਿਹ ਘਟਿ ਮਾਹਿ ਪਛਾਨਉ ॥ ਰਹਾਉ ॥

ਫਿਰ ਸਤਿਗੁਰੂ ਜੀ ਨੇ ਸੱਚੇ ਯੋਗੀ ਦੇ ਗੁਣ ਦਸੇ ਜੋ ਮੁਕਤ

ਹੋਇਆ ਹੁੰਦਾ ਹੈ—

ਪਰ ਨਿੰਦਾ ਉਸਤਤਿ ਨਹ ਜਾਕੈ
ਕੰਚਨ ਲੋਹ ਸਮਾਨੋ ॥
ਹਰਖ ਸੋਗ ਤੇ ਰਹੈ ਅਤੀਤਾ
ਜੋਗੀ ਤਾਹਿ ਬਖਾਨੋ ॥
ਚੰਚਲ ਮਨ ਦਹਦਿਸਿ ਕਉ ਧਾਵਤ
ਅਚਲ ਜਾਹਿ ਠਹਰਾਨੋ ॥
ਕਹੁ ਨਾਨਕ ਇਹ ਬਿਧਿ ਕੋ ਜੋ ਨਰੁ
ਮੁਕਤਿ ਤਾਹਿ ਤੁਮ ਮਾਨੋ ॥

(ਧਨਾਸਰੀ ਮਹੱਲਾ ੯)

ਮੁਖੀ ਤੇ ਹੋਰ ਯੋਗੀਆਂ ਨੇ ਸਤਿਗੁਰੂ ਜੀ ਦੇ ਉਪਦੇਸ਼ ਦੇ ਸਤਿਯ ਨੂੰ ਸਮਝਿਆ ਤੇ ਮਹਿਸੂਸ ਕੀਤਾ ਕਿ ਅਧਿਆਤ-ਮਿਕਤਾ ਕਿਸੇ ਖਾਸ ਭੇਖ ਜਾਂ ਕਿਸੇ ਖਾਸ ਫਿਰਕੇ ਨਾਲ ਸਬੰਧਿਤ ਹੋਣ ਜਾਂ ਧਰਮ ਨਾਲ ਸਬੰਧਿਤ ਨਹੀਂ ਸਗੋਂ ਸਤਿਯ ਦੇ ਮਾਰਗ ਤੇ ਚੱਲਕੇ, ਉਪਦੇਸ਼ ਨੂੰ ਅਮਲੀ ਜਾਮਾ ਪਹਿਨਾ ਕੇ ਅਧਿਆਤਮਿਕਤਾ ਪ੍ਰਾਪਤ ਕੀਤੀ ਜਾ ਸਕਦੀ ਹੈ ।

ਇਕ ਦਿਨ ਕੁਝ ਸਿਖ ਬੰਗਾਲ ਤੋਂ ਗੁਰੂ ਜੀ ਨੂੰ ਸ਼ਰਧਾਂਜਲੀ ਭੇਟ ਕਰਨ ਲਈ ਆਏ । ਉਹਨਾਂ ਵਿਚ ਇਕ ਵਿਦਵਾਨ ਪੰਡਿਤ ਸੀ । ਉਸ ਨੇ ਸਤਿਗੁਰੂ ਪਾਸ ਪ੍ਰਸ਼ਨ ਕੀਤਾ, "ਹੇ ਸਚੇ ਪਾਤਸ਼ਾਹ ਆਪ ਜੀ ਅਸਲ ਵਿਚ ਇਸ ਯੁੱਗ ਵਿਚ ਅਗਿਆਨ ਦੇ ਅੰਧੇਰੇ ਵਿਚ ਗੁਆਚਿਆਂ ਜਿਹਨਾਂ ਨੂੰ ਰਾਹ ਨਹੀਂ ਲਭਦਾ ਉਹਨਾਂ ਨੂੰ

ਰੌਸ਼ਨੀ ਦੇਣ ਵਾਲੇ ਤੇ ਰਾਹ ਵਿਖਾਉਣ ਵਾਲੇ ਹੋ। ਮੁਕਤੀ ਮਨ ਨੂੰ ਸ਼ਾਂਤ ਤੇ ਇਕਾਗਰ ਕਰਨ ਵਿਚ ਹੈ। ਅਸੀਂ ਯਤਨ ਕਰਦੇ ਹਾਂ ਪਰ ਸਫਲ ਨਹੀਂ ਹੁੰਦੇ । ਜਦੋਂ ਵੀ ਅਸੀਂ ਇਕਾਗਰ ਚਿਤ ਹੋਣ ਦਾ ਯਤਨ ਕਰਦੇ ਹਾਂ ਤਾਂ ਮਨ ਡੋਲਦਾ ਤੇ ਇਧਰ ਉਧਰ ਭਟਕਦਾ ਹੈ। ਇਹ ਹਵਾ ਵਾਂਗ ਚੰਚਲ ਹੈ। ਹੇ ਸਤਿਗੁਰੂ ਜੀ ਸਾਨੂੰ ਦਸੋ ਕਿ ਇਸ ਚੰਚਲ ਮਨ ਨੂੰ ਕਿਵੇਂ ਵਸ ਕਰੀਏ ?"

ਗੁਰੂ ਜੀ ਨੇ ਉਤਰ ਦਿਤਾ, "ਤੁਸੀਂ ਸਿਧੇ ਮਕਾਨ ਦੀ ਛੱਤ ਤੇ ਛਾਲ ਨਹੀਂ ਮਾਰ ਸਕਦੇ। ਪਰ ਪੌੜੀਆਂ ਦੇ ਡੰਡੇ ਡੰਡੇ ਜਾ ਸਕਦੇ ਹੋ । ਇੰਦ੍ਰੀਆਂ ਰਾਹ ਹਨ ਜਿਥੋਂ ਦੀ ਮਨ ਬਾਹਰ ਨਿਕਲ ਜਾਂਦਾ ਹੈ। ਇਸ ਲਈ ਸਭ ਤੋਂ ਪਹਿਲਾਂ ਇੰਦ੍ਰੀਆਂ ਨੂੰ ਵਸ ਵਿਚ ਕਰੋ ਤਾਂਕਿ ਉਹ ਵਸਤਾਂ ਮਗਰ ਨਾ ਭੱਜਣ। ਜਿਹਨਾਂ ਵਸਤਾਂ ਨੂੰ ਮਨ ਚਾਹੁੰਦਾ ਹੈ ਇਹ ਮੋਹ ਹੈ ਤੇ ਜਿਹਨਾਂ ਤੋਂ ਨਫਰਤ ਹੈ ਉਹਨਾਂ ਨੂੰ ਨਹੀਂ ਚਾਹੁੰਦਾ। ਇਹ ਮਨ ਨੂੰ ਹਮੇਸ਼ਾਂ ਚੰਚਲ ਰਖਦੀਆਂ ਹਨ। ਤ੍ਰਿਸ਼ਨਾ ਕਾਰਨ ਉਪਜੇ ਵਿਸ਼ੇ-ਵਿਕਾਰ ਬੁਧੀ ਨੂੰ ਠੀਕ ਕੰਮ ਨਹੀਂ ਕਰਨ ਦਿੰਦੇ ਤਾਂਕਿ ਠੀਕ ਜਾਂ ਗਲਤ ਰਸਤੇ ਵਿਚ ਫਰਕ ਕਰ ਸਕੇ । ਸਗੋਂ ਇਹ ਇਛਾਵਾਂ ਮਗਰ ਭੱਜਾ ਫਿਰਦਾ ਹੈ । ਸਚੇ ਜੀਵਨ-ਮਾਰਗ ਤੇ ਚੱਲ ਕੇ ਪਹਿਲਾਂ ਤ੍ਰਿਸ਼ਨਾ ਤੋਂ ਛੁਟਕਾਰਾ ਪਾਈਏ। ਫਿਰ ਪਰਮਾਤਮਾਂ ਦੀ ਕਿਰਪਾ ਨਾਲ ਮਨ ਸ਼ਾਂਤ ਹੋ ਜਾਵੇਗਾ ਤੇ ਹੋਰ ਵਸਤਾਂ ਵਿਚ ਲਗਣ ਤੇ ਉਹਨਾਂ ਮਗਰ ਭੱਜਣ ਤੋਂ ਹਟ ਕੇ ਪਰਮਾਤਮਾਂ ਵਿਚ ਟਿਕ ਜਾਵੇਗਾ ।"

ਫਿਰ ਸਤਿਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਿਆ—

ਸਾਧੋ ਇਹੁ ਮਨੁ ਗਹਿਓ ਨ ਜਾਈ ।
ਚੰਚਲ ਤ੍ਰਿਸ਼ਨਾ ਸੰਗਿ ਬਸਤੁ ਹੈ
ਯਾ ਤੇ ਥਿਰੁ ਨ ਰਹਾਈ ॥ ਰਹਾਉ ॥
ਕਰਮ ਕਰੋਧ ਘਟ ਹੀ ਕੇ ਭੀਤਰਿ
ਜਿਹ ਸੁਧਿ ਸਭ ਬਿਸਰਾਈ ॥
ਰਤਨੁ ਗਿਆਨੁ ਸਭ ਕੋ ਹਿਰਿ ਲੀਨਾ
ਤਾ ਸਿਉ ਕਛੁ ਨ ਬਸਾਈ ॥
ਜੋਗੀ ਜਤਨ ਕਰਤ ਸਭ ਹਾਰੇ
ਗੁਨੀ ਰਹੇ ਗੁਨ ਗਾਈ ॥
ਜਨ ਨਾਨਕ ਹਰਿ ਭਏ ਦਇਆਲਾ
ਤਉ ਸਭ ਬਿਧਿ ਬਨਿ ਆਈ ॥

(ਗਉੜੀ ਮਹੱਲਾ ੯)

ਸੰਗਤ ਨੇ ਮਹਿਸੂਸ ਕੀਤਾ ਕਿ ਦੁੱਖ ਦਾ ਕਾਰਨ ਤ੍ਰਿਸ਼ਨਾ ਹੈ। ਤਿਆਗ ਤੇ ਸ਼ਾਂਤੀ ਸਿਰਫ ਵੈਰਾਗ ਧਾਰਨ ਕਰਕੇ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ।

ਇਕ ਦਿਨ ਸਤਿਗੁਰੂ ਜੀ ਪਾਸੋਂ ਪੁਛਿਆ, "ਸਚੇ ਪਾਤਸ਼ਾਹ ਅਸੀਂ ਰੋਜ਼ ਆਪ ਦਾ ਉਪਦੇਸ਼ ਸੁਣਦੇ ਹਾਂ ਤੇ ਪਰਮਾਤਮਾਂ ਦੀ ਸਿਫਤ ਸਲਾਹ ਦੀ ਸਿਖਿਆ ਲੈਂਦੇ ਹਾਂ ਪਰ ਸਾਨੂੰ ਅਜ ਪੂਰੇ ਅਰਥ ਦਾ ਪਤਾ ਨਹੀਂ ਲਗਦਾ । ਮਨ ਅਜੇ ਪਰਮਾਤਮਾਂ ਦੀ ਸਿਫਤ ਸਲਾਹ ਕਰਕੇ ਤੇ ਉਸ ਬਾਰੇ ਵਿਚਾਰ ਸੁਣ ਕੇ ਪ੍ਰਸੰਨ ਨਹੀਂ ਹੁੰਦਾ ।

ਗੁਰੂ ਜੀ ਨੇ ਉਤਰ ਦਿਤਾ, "ਦੁਨੀਆਂ ਨੂੰ ਭੁਲੋ ਫਿਰ ਉਹ ਤੁਹਾਨੂੰ ਯਾਦ ਆਵੇਗਾ। ਦੋ ਵਸਤਾਂ ਇਕੋ ਸਮੇਂ ਮਨ ਵਿਚ ਨਹੀਂ ਰਹਿ ਸਕਦੀਆਂ।

ਫਿਰ ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਸੁਣਾਇਆ—

ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ ॥
ਅਹਿਨਿਸਿ ਮਗਨੁ ਰਹੈ ਮਾਇਆ ਮੈ
ਕਹੁ ਕੈਸੇ ਗੁਨ ਗਾਵੈ ॥ ਰਹਾਉ ॥
ਪੂਤ ਮੀਤ ਮਾਇਆ ਮਮਤਾ ਸਿਉ
ਇਹ ਬਿਧਿ ਆਪ ਬੰਧਾਵੈ ॥
ਮ੍ਰਿਗ ਤ੍ਰਿਸਨਾ ਸਿਉ ਝੂਠੇ ਇਹ ਜਗ
ਦੇਖਿ ਤਾਸਿ ਉਠਿ ਧਾਵੈ ॥
ਭੁਗਤਿ ਮੁਕਤਿ ਕਾ ਕਾਰਨ ਸੁਆਮੀ
ਮੂੜ ਤਾਹਿ ਬਿਸਰਾਵੈ ॥
ਜਨ ਨਾਨਕ ਕੋਟਨ ਮੈ ਕੋਊ
ਭਜਨ ਰਾਮ ਕੋ ਪਾਵੈ ॥

(ਗਉੜੀ ਮਹੱਲਾ ੯)

## ੧੫

ਕੁਝ ਸਮਾਂ ਪਟਨੇ ਰਹਿਣ ਮਗਰੋਂ ਅਤੇ ਨੇੜੇ ਦੂਰੋਂ ਬਹੁਤ ਗਿਣਤੀ ਵਿਚ ਆਈਆਂ ਸੰਗਤਾਂ ਨੂੰ ਉਪਦੇਸ਼ ਦੇਣ ਮਗਰੋਂ ਗੁਰੂ ਜੀ ਨੇ ਬੰਗਾਲ ਜਾਣ ਦਾ ਵਿਚਾਰ ਬਣਾਇਆ। ਇਕ ਦਿਨ ਆਪ ਜੀ ਨੇ ਆਪਣੀ ਮਾਤਾ ਜੀ ਤੇ ਮਹਿਲਾਂ ਨੂੰ ਆਪਣਾ ਵਿਚਾਰ ਦਸਿਆ। ਦੋਵੇਂ ਉਦਾਸ ਹੋ ਗਈਆਂ ਅਤੇ ਉਹਨਾਂ ਨੂੰ ਪਸੰਦ ਨਹੀਂ ਸੀ ਕਿ ਸਾਨੂੰ ਇਕਲੇ ਦੂਰ ਦੁਰਾਡੇ ਛਡਿਆ ਜਾਵੇ। ਗੁਰੂ ਜੀ ਨੇ ਦਸਿਆ ਕਿ ਜਿਥੇ ਮੈਂ ਜਾਣਾ ਚਾਹੁੰਦਾ ਹਾਂ ਉਥੇ ਬਹੁਤ ਸਾਰੇ ਲੋਕ ਮੇਰੀ ਉਡੀਕ ਕਰ ਰਹੇ ਹਨ ਤਾਂਕਿ ਮੈਂ ਉਪਦੇਸ਼ ਦਿਆਂ। ਉਹਨਾਂ ਨੇ ਆਖਿਆ ਇਹ ਮੇਰਾ ਪਹਿਲਾ ਫਰਜ਼ ਹੈ। ਫਿਰ ਆਪ ਨੇ ਆਖਿਆ, ਆਪ ਇਥੇ ਆਪਣੇ ਆਪ ਨੂੰ ਇਕਲੇ ਤੇ ਬੇ-ਆਸਰੇ ਕਿਵੇਂ ਮਹਿਸੂਸ ਕਰਦੇ ਹੋ ? ਕੀ ਪਰਮਾਤਮਾਂ ਤੁਹਾਡੇ ਅੰਗ ਸੰਗ ਨਹੀਂ ਹੈ ? ਕੀ ਉਹ ਸਾਰਿਆਂ ਦਾ ਰਾਖਾ ਨਹੀਂ ਹੈ ?"

ਜਦੋਂ ਗੁਰੂ ਜੀ ਆਪਣੀ ਯਾਤ੍ਰਾ ਲਈ ਤਿਆਰੀਆਂ ਕਰ ਰਹੇ ਸਨ ਤਾਂ ਜੈਪੁਰ ਦਾ ਰਾਜਾ ਰਾਮ ਸਿੰਘ ਆਪਣੀ ਫੌਜ ਤੇ ਅਮਲੇ ਫੈਲੇ ਸਮੇਤ ਪੁੱਜ ਗਿਆ।

ਸ਼ਹਿਨਸ਼ਾਹ ਔਰੰਗਜ਼ੇਬ ਨੇ ਰਾਜੇ ਨੂੰ ਹਮਲਾ ਕਰਕੇ ਕਾਮਪੁਰ (ਅਸਾਮ) ਨੂੰ ਅਧੀਨ ਕਰਨ ਲਈ ਭੇਜਿਆ ਸੀ।

ਕਈ ਪ੍ਰਕਾਰ ਦੀਆਂ ਅਫਵਾਹਾਂ ਫੈਲੀਆਂ ਹੋਈਆਂ ਸਨ ਕਿ ਕਾਮਪੁਰ ਦਾ ਰਾਜਾ ਤੇ ਉਸ ਦੇ ਵਜ਼ੀਰ ਆਦਿ ਬੜੇ ਵਡੇ ਜਾਦੂਗਰ ਹਨ ਅਤੇ ਜਾਦੂਗਰੀ ਦੇ ਪੂਰੇ ਉਸਤਾਦ ਹਨ । ਇਹ ਸੋਚ ਕੇ ਰਾਜਾ ਰਾਮ ਸਿੰਘ ਅਜਿਹੇ ਲੋਕਾਂ ਨਾਲ ਮੁਕਾਬਲਾ ਕਰਨ ਤੋਂ ਭੈਭੀਤ ਸੀ । ਉਹ ਗੁਰੂ ਜੀ ਪਾਸ ਸਹਾਇਤਾ ਲਈ ਆਇਆ ਕਿਉਂਕਿ ਉਸ ਨੇ ਸੋਚਿਆ ਕਿ ਗੁਰੂ ਜੀ ਦੀ ਅਸ਼ੀਰਵਾਦ ਨਾਲ ਹੋ ਸਕਦਾ ਹੈ ਉਸ ਤੇ ਉਸ ਦੀ ਫੌਜ ਤੇ ਜਾਦੂ ਦਾ ਕੋਈ ਅਸਰ ਨਾ ਹੋਵੇ । ਜਹਾਂਗੀਰ ਦੇ ਕਾਲ ਵਿਚ ਗੁਰੂ ਤੇਗ ਬਹਾਦਰ ਦੇ ਪਿਤਾ ਹਰਿਗੋਬਿੰਦ ਦੇ ਰਾਜਾ ਜੈਪੁਰ ਨਾਲ ਚੰਗੇ ਸਬੰਧ ਸਨ । ਇਸ ਲਈ ਰਾਮ ਸਿੰਘ ਦੀ ਰਾਣੀ ਨੇ ਉਸ ਨੂੰ ਗੁਰੂ ਤੇਗ ਬਹਾਦਰ ਜੀ ਦੀ ਮਦਦ ਲੈਣ ਲਈ ਆਖਿਆ । ਉਸ ਨੇ ਆਖਿਆ ਕਿ ਗੁਰੂ ਜੀ ਦੀ ਮਦਦ ਨਾਲ ਸਭ ਕੁਝ ਠੀਕ ਹੋ ਜਾਵੇਗਾ ਤੇ ਹਮਲਾ ਕਾਮਯਾਬ ਰਹੇਗਾ । ਰਾਜੇ ਨੇ ਸ਼ਹਿਰ ਦੇ ਬਾਹਰ ਮੁਕਾਮ ਕੀਤਾ ਤੇ ਅਗਲੇ ਦਿਨ ਸਵੇਰੇ ਸਵੇਰੇ ਆਪਣੇ ਵਜ਼ੀਰਾਂ ਸਮੇਤ ਉਹ ਗੁਰੂ ਜੀ ਨੂੰ ਸ਼ਰਧਾਂਜਲੀ ਭੇਟ ਕਰਨ ਲਈ ਆਇਆ । ਉਸ ਨੇ ਡੰਡਾਉਤ ਕੀਤੀ, ਗੁਰੂ ਜੀ ਨੂੰ ਭੇਟਾ ਚੜ੍ਹਾਈ ਤੇ ਗੁਰੂ ਜੀ ਪਾਸੋਂ ਰਖਿਆ ਦੀ ਭੀਖ ਮੰਗੀ । ਗੁਰੂ ਜੀ ਨੇ ਪੰਚਮ ਪਾਦਸ਼ਾਹ ਦੀ ਸੁਖਮਨੀ ਵਿਚ ਤੁਕਾਂ ਸੁਣਾਈਆਂ :

ਸਗਲਿ ਸ੍ਰਿਸਟਿ ਕੋ ਰਾਜਾ ਦੁਖੀਆ ॥
ਹਰਿ ਕੋ ਨਾਮੁ ਜਪਤ ਹੋਇ ਸੁਖੀਆ ॥

ਗੁਰੂ ਜੀ ਨੇ ਫਿਰ ਆਖਿਆ, "ਰਾਜ਼ਾ ਚਿੰਤਾ ਨਾ ਕਰੋ" ਤੇ

ਫਿਰ ਪੰਚਮ ਪਾਦਸ਼ਾਹ ਦੀ ਸੁਖਮਨੀ ਵਿਚੋਂ ਤੁਕਾਂ ਸੁਣਾਈਆਂ :

ਜਹਿ ਮੁਸਕਲ ਹੋਵੈ ਅਤਿ ਭਾਰੀ ॥
ਹਰਿ ਕੋ ਨਾਮ ਖਿਨ ਮਹਿ ਉਧਾਰੀ ॥

ਫਿਰ ਸਤਿਗੁਰੂ ਜੀ ਨੇ ਉਸ ਨੂੰ ਆਪ ਪਾਸ ਆਉਣ ਦਾ ਮੰਤਵ ਪੁਛਿਆ, ਤਾਂ ਉਸ ਨੇ ਕਿਹਾ, "ਅਕਬਰ ਬਾਦਸ਼ਾਹ ਦੇ ਸਮੇਂ ਕਾਮਪੁਰ ਜੋ ਜਾਦੂ ਤੇ ਜਾਦੂਗਰੀ ਕਰਕੇ ਪ੍ਰਸਿਧ ਹੈ ਬਿਨਾ ਬਹੁਤ ਸਾਰੇ ਰਾਜ ਜਿਤ ਲਏ ਗਏ ਸਨ । ਜਦੋਂ ਕਿਸੇ ਵਿਚ ਵੀ ਉਸ ਦੇਸ਼ ਤੇ ਹਮਲਾ ਕਰਨ ਦਾ ਹੌਸਲਾ ਪੈਦਾ ਨਹੀਂ ਹੋਇਆ ਤਾਂ ਮਹਾਨ ਅਕਬਰ ਨੇ ਮੇਰੇ ਬਜ਼ੁਰਗ ਰਾਜਾ ਮਾਨ ਸਿੰਘ ਨੂੰ ਕਾਮਪੁਰ ਜਾਣ ਲਈ ਆਖਿਆ ਤੇ ਹੁਣ ਆਸਾਮ ਨੇ ਫਿਰ ਬਗਾਵਤ ਕੀਤੀ ਹੈ ਤੇ ਆਜ਼ਾਦ ਹੋ ਗਿਆ ਹੈ । ਔਰੰਗਜ਼ੇਬ ਹੁਣ ਦੁਬਾਰਾ ਦੇਸ਼ ਨੂੰ ਜਿਤਣਾ ਚਾਹੁੰਦਾ ਹੈ । ਬਾਦਸ਼ਾਹ ਦੇ ਮਹਾਨ ਜਰਨੈਲ ਯੋਧੇ ਨੇ ਆਸਾਮ ਤੇ ਹਮਲਾ ਕੀਤਾ ਸੀ । ਇਹ ਮੀਰਜ਼ੁਮਲਾ ਸੀ । ਇਹ ਤਬਾਹ ਹੋ ਗਿਆ । ਹੁਣ ਕੋਈ ਵੀ ਉਥੇ ਜਾਣ ਦਾ ਹੌਸਲਾ ਨਹੀਂ ਕਰ ਰਿਹਾ । ਹੁਣ ਔਰੰਗਜ਼ੇਬ ਤੇ ਉਸ ਦੇ ਸਲਾਹਕਾਰਾਂ ਨੇ ਮੈਨੂੰ ਉਸ ਦੇਸ਼ ਨੂੰ ਜਿਤਣ ਲਈ ਭੇਜਿਆ ਹੈ । ਉਹਨਾਂ ਦਾ ਮਨਸੂਬਾ ਹੈ ਕਿ ਜੇਕਰ ਮੈਂ ਦੇਸ਼ ਨੂੰ ਜਿਤ ਲਿਆ ਤਾਂ ਠੀਕ ਹੈ ਤੇ ਜੇਕਰ ਮੈਂ ਮਾਰਿਆ ਗਿਆ ਤਾਂ ਇਕ ਹੋਰ ਹਿੰਦੂ ਰਾਜੇ ਪਾਸੋਂ ਛੁਟਕਾਰਾ ਮਿਲ ਜਾਵੇਗਾ ਤੇ ਉਸ ਦੇ ਰਾਜ ਨੂੰ ਵੀ ਆਪਣੇ ਰਾਜ ਵਿਚ ਆਸਾਨੀ ਨਾਲ ਮਿਲਾਇਆ ਜਾ ਸਕੇਗਾ । ਅਸਲ ਵਿਚ ਉਨ੍ਹਾਂ ਦਾ ਵਿਚਾਰ ਹੈ ਕਿ ਸਾਰਾ ਹੀ ਰਾਜਪੂਤਾਨਾ ਜਿਤਿਆ ਜਾ ਸਕਦਾ

ਹੈ ਜੇਕਰ ਰਾਜਪੂਤਾਨੇ ਦੇ ਸਰਦਾਰਾਂ ਦਾ ਮੁਖੀ ਮਾਰਿਆ ਜਾਵੇ। ਸਚੇ ਪਾਦਸ਼ਾਹ ਇਹ ਸਭ ਕੁਝ ਜਾਨਣ ਦੇ ਬਾਵਜੂਦ ਕਿ ਹਮਲਾ ਕਰਨ ਵਿਚ ਬਹੁਤ ਖਤਰਾ ਹੈ ਰਾਜਪੂਤ ਹੋਣ ਕਰਕੇ ਮੈਂ ਇਨਕਾਰ ਨਹੀਂ ਕਰ ਸਕਿਆ। ਪਰ ਮੈਂ ਵਡੇ ਖਤਰੇ ਨੂੰ ਨਜ਼ਰ-ਅੰਦਾਜ਼ ਨਹੀਂ ਕਰ ਸਕਦਾ। ਫਿਰ ਮੇਰੀ ਰਾਣੀ ਨੇ ਆਖਿਆ ਕਿ ਗੁਰੂ ਜੀ ਦੀ ਸ਼ਰਨ ਵਿਚ ਜਾਵਾਂ । ਆਪ ਦੇ ਪਿਤਾ ਜੀ ਨੇ 52 ਰਾਜਪੂਤ ਰਾਜਿਆਂ ਦੀ ਮਦਦ ਕੀਤੀ ਸੀ ਜੋ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਸਨ। ਇਸ ਤੋਂ ਇਲਾਵਾ ਸਾਡਾ ਘਰਾਣਾ ਗੁਰੂ ਘਰ ਦਾ ਸ਼ਰਧਾਲੂ ਹੈ । ਹੇ ਸਚੇ ਪਾਦਸ਼ਾਹ ਮੈਂ ਆਪ ਪਾਸ ਰਖਿਆ ਲਈ ਆਇਆ ਹਾਂ ਮੇਰੀ ਮਦਦ ਕਰੋ।"

ਰਾਜਾ ਗੁਰੂ ਜੀ ਨੂੰ ਨਾਲ ਲੈ ਜਾਣ ਲਈ ਹਠ ਕਰ ਰਿਹਾ ਸੀ। ਗੁਰੂ ਜੀ ਨੇ ਰਾਜੇ ਨੂੰ ਦਿਲਾਸਾ ਦਿਤਾ ਤੇ ਧੀਰਜ ਬੰਧਾਇਆ। ਗੁਰੂ ਜੀ ਵੀ ਬੰਗਾਲ ਰਾਹੀਂ ਹੁੰਦੇ ਹੋਏ ਕਾਮਪੁਰ ਜਾਣਾ ਚਾਹੁੰਦੇ ਸਨ ਜਿਥੇ ਗੁਰੂ ਨਾਨਕ ਦੇਵ ਜੀ ਨੇ ਪ੍ਰਚਾਰ ਕੀਤਾ ਸੀ। ਗੁਰੂ ਜੀ ਨੇ ਆਖਿਆ, "ਮੈਂ ਆਪ ਦੇ ਨਾਲ ਤਾਂ ਚੱਲਾਂਗਾ ਪਰ ਯਾਦ ਰਖ ਲੜਾਈ ਵਿਚ ਜਿਤ ਲਈ ਨਹੀਂ ਜੋ ਤੂੰ ਇਕ ਭੋਲੇ ਭਾਲੇ ਰਾਜੇ ਦੇ ਖਿਲਾਫ ਬਾਦਸ਼ਾਹ ਨੂੰ ਖੁਸ਼ ਕਰਨ ਲਈ ਲੜਨ ਜਾ ਰਿਹਾ ਹੈਂ ! ਜਿਸ ਦੇ ਨਾਲ ਆਪ ਨੂੰ ਨਾ ਨੁਕਸਾਨ ਹੈ ਤੇ ਨਾ ਹੀ ਉਹ ਹਮਲਾ ਕਰ ਰਿਹਾ ਹੈ ਉਸ ਪਾਸੋਂ ਆਪ ਉਸ ਦਾ ਰਾਜ ਕਿਉਂ ਖੋਹਣਾ ਚਾਹੁੰਦੇ ਹੋ ? ਮੈਂ ਆਪ ਤੇ ਆਸਾਮ ਦੇ ਰਾਜਾ ਵਿਚ ਸ਼ਾਂਤੀ ਨਾਲ ਬਿਨਾ ਖੂਨ ਖਰਾਬੇ ਦੇ ਸੁਲਾਹ ਕਰਵਾਉਣ ਦਾ ਯਤਨ ਕਰਾਂਗਾ ।"

ਗੁਰੂ ਜੀ ਨੇ ਮਾਤਾ ਜੀ ਤੇ ਆਪਣੇ ਮਹਿਲਾਂ ਨੂੰ ਬੰਗਾਲ ਤੇ ਆਸਾਮ ਦੀ ਯਾਤ੍ਰਾ ਦਾ ਮੰਤਵ ਦਸਿਆ। ਉਹ ਗੁਰੂ ਜੀ ਪਾਸੋਂ ਇਵੇਂ ਵੱਖ ਰਹਿ ਜਾਣ ਕਾਰਨ ਉਦਾਸ ਹੋ ਗਏ। ਗੁਰੂ ਜੀ ਨੇ ਦਿਲਾਸਾ ਦਿਤਾ। ਆਪ ਨੇ ਆਖਿਆ ਕਿ ਮੇਰੀ ਗੈਰ-ਹਾਜ਼ਰੀ ਵਿਚ ਪੁਤਰ ਜਨਮੇਗਾ ਤੇ ਮਾਤਾ ਜੀ ਨੂੰ ਆਖਿਆ ਕਿ ਉਸ ਲੜਕੇ ਦਾ ਨਾਮ ਗੋਬਿੰਦ ਰਾਏ ਰੱਖ ਦੇਣਾ। ਆਪਣੇ ਸਾਲੇ ਕ੍ਰਿਪਾਲ ਚੰਦ ਨੂੰ ਸਾਰਾ ਪਰਿਵਾਰ ਸੌਂਪ ਕੇ ਗੁਰੂ ਜੀ ਚੱਲ ਪਏ।

ਅਗਲੇ ਦਿਨ ਗੁਰੂ ਜੀ ਰਾਜਾ ਰਾਮ ਸਿੰਘ ਨਾਲ ਆਸਾਮ ਲਈ ਚਲ ਪਏ। ਗੁਰੂ ਜੀ ਤੇ ਰਾਜਾ ਮੁਘੇਰ, ਰਾਜਮਹਲ ਤੇ ਮਾਲਦਾ ਰਾਹੀਂ ਲੰਘੇ। ਮਾਲਦਾ ਵਿਖੇ ਇਕ ਧਰਮਸਾਲ ਸੀ। ਉਥੇ ਇਕ ਸ਼ਰਧਾਲੂ ਹਲਵਾਈ ਸਿਖ ਰਹਿੰਦਾ ਸੀ। ਉਸ ਨੇ ਆ ਕੇ ਸਤਿਗੁਰੂ ਜੀ ਨੂੰ ਆਪਣੇ ਘਰ ਆਉਣ ਲਈ ਆਖਿਆ। ਗੁਰੂ ਜੀ ਉਹਦੇ ਘਰ ਗਏ ਤੇ ਅਸ਼ੀਰਵਾਦ ਦਿਤੀ।

ਅਗੇ ਗੁਰੂ ਜੀ ਢਾਕੇ ਜਾ ਕੇ ਰੁਕੇ। ਉਥੇ ਬਲਾਕੀ ਨਾਮੀ ਸ਼ਰਧਾਲੂ ਸਿਖ ਰਹਿੰਦਾ ਸੀ। ਬੁਲਾਕੀ ਦੀ ਮਾਤਾ ਬੜੀ ਹੀ ਸ਼ਰਧਾਲੂ ਸੀ। ਉਸ ਨੇ ਗੁਰੂ ਜੀ ਲਈ ਇਕ ਆਸਣ ਤਿਆਰ ਕੀਤਾ ਹੋਇਆ ਸੀ। ਉਸ ਨੇ ਪੂਰਨ ਵਿਸ਼ਵਾਸ ਨਾਲ ਕਈ ਵਰ੍ਹੇ ਗੁਰੂ ਜੀ ਦੀ ਉਡੀਕ ਕੀਤੀ ਸੀ ਕਿ ਗੁਰੂ ਜੀ ਆਉਣਗੇ ਤੇ ਇਸ ਆਸਣ ਤੇ ਬੈਠਣਗੇ। ਗੁਰੂ ਜੀ ਰਾਹ ਪੁੱਛੇ ਬਿਨਾ ਹੀ ਸਿਧੇ ਬਲਾਕੀ ਦੇ ਘਰ ਚਲੇ ਗਏ। ਗੁਰੂ ਜੀ ਨੇ ਦਰਵਾਜ਼ਾ ਖੜਕਾਇਆ ਤੇ ਉਹ ਬਜ਼ੁਰਗ ਇਸਤ੍ਰੀ ਬਾਹਰ ਆਈ। ਉਸ ਨੇ ਜਦੋਂ ਵੇਖਿਆ ਕਿ

ਸਤਿਗੁਰੂ ਜੀ ਉਸ ਸਾਹਮਣੇ ਖੜੇ ਹਨ, ਉਸ ਦੀਆਂ ਅੱਖਾਂ 'ਚੋਂ ਅਥਰੂ ਵਹਿ ਤੁਰੇ ਤੇ ਉਹ ਸਤਿਗੁਰੂ ਜੀ ਦੇ ਚਰਨਾਂ ਤੇ ਢੈ ਪਈ। ਫਿਰ ਉਹ ਗੁਰੂ ਜੀ ਨੂੰ ਅੰਦਰ ਲੈ ਗਈ ਤੇ ਉਸ ਆਸਣ ਤੇ ਬਿਠਾਇਆ ਜੋ ਉਸ ਨੇ ਪੂਰਨ ਵਿਸ਼ਵਾਸ ਨਾਲ ਗੁਰੂ ਜੀ ਦੀ ਉਡੀਕ ਕਰਦਿਆਂ ਬਣਾਇਆ ਸੀ।

ਗੁਰੂ ਜੀ ਉਸ ਦੀ ਸ਼ਰਧਾ ਦੇਖ ਕੇ ਬੜੇ ਪ੍ਰਸੰਨ ਹੋਏ ਤੇ ਅਸ਼ੀਰਵਾਦ ਦਿਤੀ। ਉਸ ਨੇ ਆਪਣੇ ਹੱਥੀਂ ਗੁਰੂ ਜੀ ਲਈ ਭੋਜਨ ਤਿਆਰ ਕਰਕੇ ਖੁਵਾਇਆ।

ਗੁਰੂ ਜੀ ਦੇ ਆਉਣ ਦੀ ਖਬਰ ਸਾਰੇ ਸ਼ਹਿਰ ਵਿਚ ਫੈਲ ਗਈ ਤੇ ਸਿਖ ਤੇ ਹੋਰ ਧਰਮਾਂ ਦੇ ਲੋਕ ਵੀ ਗੁਰੂ ਜੀ ਦੇ ਦਰਸ਼ਨ ਕਰਨ ਤੇ ਉਪਦੇਸ਼ ਸੁਣਨ ਲਈ ਉਸ ਸਥਾਨ ਤੇ ਪੁਜੇ :

ਗੁਰੂ ਜੀ ਨੇ ਹੇਠ ਲਿਖੇ ਸ਼ਬਦ ਦਾ ਗਾਇਨ ਕੀਤਾ।

ਮਾਈ ਮਨੁ ਮੇਰੋ ਬਸਿ ਨਾਹਿ ॥
ਨਿਸਿ ਬਾਸੁਰ ਬਿਖਿਅਨ ਕਉ ਧਾਵਤ
ਕਿਹ ਬਿਧਿ ਰੋਕਉ ਤਾਹਿ ॥ ਰਹਾਉ ॥
ਬੇਦ ਪੁਰਾਨ ਸਿਮ੍ਰਿਤਿ ਕੋ ਮਤੁ ਸੁਨਿ
ਨਿਮਖ ਨ ਹੀਏ ਬਸਾਵੈ ॥
ਪਰਧਨ ਪਰਦਾਰਾ ਸਿਉ ਰਚਿਓ
ਬਿਰਥਾ ਜਨਮੁ ਸਿਰਾਵੈ ॥
ਮਦਿ ਮਾਇਆ ਕੈ ਭਇਓ ਬਾਵਰੋ
ਸੂਝਤ ਨਹ ਕਛੁ ਗਿਆਨਾ ॥

ਘਟ ਹੀ ਭੀਤਰਿ ਬਸਤ ਨਿਰੰਜਨ
ਤਾ ਕੋ ਮਰਮੁ ਨ ਜਾਨਾ ॥
ਜਬ ਹੀ ਸਰਨਿ ਸਾਧ ਕੀ ਆਇਓ
ਦੁਰਮਤਿ ਸਗਲ ਬਿਨਾਸੀ ॥
ਤਬ ਨਾਨਕ ਚੇਤਿਓ ਚਿੰਤਾਮਨਿ
ਕਾਟੀ ਜਮ ਕੀ ਫਾਸੀ ॥

(ਸੋਰਠ ਮਹਲਾ ੯)

ਗੁਰੂ ਜੀ ਨੇ ਦਸਿਆ ਕਿ ਮੁਕਤੀ ਦਾ ਰਾਹ ਅੰਦਰ ਹੀ ਹੈ। ਇਹ ਮਨ ਹੈ ਜੋ ਗਲਤੀਆਂ ਕਰਦਾ ਹੈ। ਭਾਵੇਂ ਵਾਰ ਵਾਰ ਚਿਤਾਵਨੀਆਂ ਦਿਤੀਆਂ ਜਾਂਦੀਆਂ ਹਨ ਤਾਂ ਵੀ ਇਹ ਦੁਨਿਆਵੀ ਪਦਾਰਥਾਂ ਮਗਰ, ਜੋ ਥੁੜਜੀਵੀ ਹਨ ਤੇ ਘਣੇ ਜੰਗਲਾਂ ਵਾਂਗ ਫੈਲੇ ਹੋਏ ਹਨ, ਨੱਠਾ ਫਿਰਦਾ ਹੈ। ਦੂਜੇ ਪਾਸੇ ਇਹ ਸਤਿਯ ਨੂੰ ਨਜ਼ਰ-ਅੰਦਾਜ਼ ਕਰਦਾ ਹੈ ਤੇ ਭੁੱਲ ਜਾਂਦਾ ਹੈ ਜੋ ਸਾਡੇ ਅੰਦਰ ਬਾਹਰ ਸਭ ਥਾਂ ਤੇ ਹਾਜ਼ਰ ਨਾਜ਼ਰ ਹੈ। ਦੁਨਿਆਵੀ ਵਸਤਾਂ ਨਾਲੋਂ ਮੋਹ ਤੋੜਨ ਨਾਲ, ਤ੍ਰਿਸ਼ਨਾ ਜੋ ਹਉਮੈ ਨੂੰ ਜਨਮ ਦਿੰਦੀ ਹੈ ਤੇ ਸਵਾਰਥੀ ਬਣਾਉਂਦੀ ਹੈ ਨਾਲੋਂ ਟੁਟਣ ਨਾਲ ਸ਼ਾਂਤੀ ਮਿਲ ਸਕਦੀ ਹੈ ਤੇ ਪਰਮਾਤਮਾਂ ਨੂੰ ਹਮੇਸ਼ਾਂ ਲਈ ਮਨ ਵਿਚ ਵਸਾਇਆ ਜਾ ਸਕਦਾ ਹੈ। ਅਸਲ ਵਿਚ ਅਜਿਹੇ ਵਿਅਕਤੀ ਹੀ ਮੁਕਤ ਹਨ।

ਭਾਵੇਂ ਪਰਮਾਤਮਾਂ ਸਾਰੇ ਪਾਸੇ ਹਾਜ਼ਰ ਨਾਜ਼ਰ ਹੈ ਪਰ ਦੁਨਿਆਵੀ ਤੇ ਸ਼ਾਨਦਾਰ ਪਦਾਰਥਾਂ ਦੀ ਖਿਚ ਕਰਕੇ ਅਸੀਂ ਪਰਮਾਤਮਾਂ ਨੂੰ ਨਜ਼ਰ ਅੰਦਾਜ਼ ਕਰਦੇ ਹਾਂ ਅਤੇ ਦੁਨਿਆਵੀ

ਪਦਾਰਥਾਂ ਵਿਚੋਂ ਸੁਖ ਸ਼ਾਂਤੀ ਦੀ ਕਲਪਨਾਂ ਕਰਦੇ ਹਾਂ । ਇਹਨਾਂ ਦਾ ਆਦਿ ਹੈ, ਅੰਤ ਹੈ, ਇਸ ਲਈ ਇਹਨਾਂ ਨਾਲ ਨਾਸ਼ਮਾਨ ਪਰਿਵਰਤਨਸ਼ੀਲ ਵਸਤਾਂ ਨਾਲ ਮੋਹ ਸੁੱਖ ਦੀ ਥਾਂ ਦੁੱਖ ਦਿੰਦਾ ਹੈ।

ਇਸ ਵਿਚਾਰ ਵਟਾਂਦਰੇ ਦੇ ਅਖੀਰ ਵਿਚ ਸਤਿਗੁਰੂ ਜੀ ਨੇ ਗੁਰੂ ਅਰਜਨ ਦੇਵ ਜੀ ਦੀ ਬਾਣੀ ਦੀ ਯਾਦ ਦਵਾਈ :

ਨਾਨਕ ਕਚੜਿਆ ਸਿਉ ਤੋੜਿ
ਢੂੰਡ ਸਾਜਨੁ ਸੰਤੁ ਪਕਿਆ ॥

ਸ਼ਾਮ ਨੂੰ ਸਤਿਗੁਰੂ ਜੀ ਨੇ ਇਸਤ੍ਰੀ ਦੀ ਸ਼ਰਧਾ ਭਗਤੀ ਦੇਖ ਕੇ ਆਖਿਆ ਕਿ ਕੋਈ ਵਰ ਮੰਗ ? ਜੋ ਮੈਂ ਦੇ ਸਕਾਂ । ਇਸਤ੍ਰੀ ਨੇ ਗੁਰੂ ਜੀ ਨੂੰ ਝੁਕ ਕੇ ਮੱਥਾ ਟੇਕਿਆ ਤੇ ਹੱਥ ਜੋੜ ਕੇ ਸਿਰਫ ਇਕ ਵਰ ਮੰਗਿਆ । ਉਸ ਨੇ ਆਖਿਆ, "ਸਚੇ ਪਾਦਸ਼ਾਹ ਮੈਂ ਹੁਣ ਜੋ ਮੰਗਦੀ ਹਾਂ ਉਹ ਵਰ ਹੈ ਕਿ ਆਪ ਹਮੇਸ਼ਾਂ ਮੇਰੇ ਨੇੜੇ ਰਹੋ ਤੇ ਮੈਂ ਆਪ ਦੇ ਦਰਸ਼ਨ ਕਰਦੀ ਰਹਾਂ । ਆਪਣੀ ਨਿਮਾਣੀ ਸ਼ਰਧਾਲੂ ਨੂੰ ਇਹ ਵਰ ਦਿਓ ।"

ਗੁਰੂ ਜੀ ਨੂੰ ਇਹ ਦੇਖ ਕੇ ਖੁਸ਼ੀ ਹੋਈ ਕਿ ਇਸ ਨੇ ਕੋਈ ਦੁਨਿਆਵੀ ਪਦਾਰਥਾਂ ਦੀ ਮੰਗ ਨਹੀਂ ਕੀਤੀ ਸਗੋਂ ਇਸ ਦਾ ਮਨ ਤਾਂ ਸਤਿਯ ਨਾਲ ਜੁੜ ਗਿਆ ਹੈ ਅਤੇ ਸਤਿਪੁਰਖਾਂ ਦੇ ਮਾਰਗ ਤੇ ਚਲਣਾ ਚਾਹੁੰਦੀ ਹੈ । ਗੁਰੂ ਜੀ ਨੇ ਆਖਿਆ, "ਹੇ ਇਸਤ੍ਰੀ ਤੁਹਾਡੀ ਇਛਾ ਪੂਰੀ ਹੋਵੇਗੀ । ਸਵੇਰੇ ਸਵੇਰੇ ਉਠ ਕੇ ਇਸ਼ਨਾਨ ਕਰਕੇ ਜਦੋਂ ਤੁਸੀਂ ਧਿਆਨ ਧਰੋਗੇ ਤਾਂ ਤੁਸੀਂ ਮੈਨੂੰ ਆਪਣੇ ਨੇੜੇ

ਦੇਖੋਗੇ ਤੇ ਮੇਰੇ ਦਰਸ਼ਨ ਕਰੋਗੇ ।" ਫਿਰ ਸਤਿਗੁਰੂ ਜੀ ਨੇ ਉਸ ਇਸਤ੍ਰੀ ਨੂੰ ਅਸ਼ੀਰਵਾਦ ਦਿਤਾ ਤੇ ਉਸ ਨੂੰ ਆਪਣਾ ਇਕ ਚਿਤ੍ਰ ਵੀ ਦਿਤਾ ।

ਫਿਰ ਸਤਿਗੁਰੂ ਜੀ ਢਾਕੇ ਠਹਿਰੇ । ਢਾਕੇ ਦੀ ਸੰਗਤਾਂ ਗੁਰੂ ਜੀ ਨੂੰ ਸ਼ਰਧਾਂਜਲੀ ਭੇਟ ਕਰਨ ਅਤੇ ਆਪ ਜੀ ਦਾ ਉਪਦੇਸ਼ ਲੈਣ ਲਈ ਆਈਆਂ ।

੧੬

ਇਕ ਅਮੀਰ ਆਦਮੀ ਸਤਿਗੁਰੂ ਜੀ ਪਾਸ ਆਇਆ। ਉਸ ਨੇ ਭੇਟਾ ਚੜ੍ਹਾਈ ਤੇ ਨਮਸਕਾਰ ਕਰਕੇ ਬੈਠ ਗਿਆ। ਗੁਰੂ ਜੀ ਨੇ ਉਸ ਵਲ ਦੇਖਿਆ ਤੇ ਸਮਝ ਗਏ ਕਿ ਇਹ ਕੋਈ ਬੇਨਤੀ ਕਰਨੀ ਚਾਹੁੰਦਾ ਹੈ। ਸਤਿਗੁਰੂ ਜੀ ਨੇ ਆਖਿਆ, "ਪਿਆਰੇ ਮਿਤ੍ਰ ਦਸੋ ਕਿਹੜੀ ਗਲੋਂ ਆਪ ਦੁਖੀ ਹੋ ?" ਉਸ ਨੇ ਹੱਥ ਜੋੜ ਕੇ ਆਖਿਆ, "ਸਤਿਗੁਰੂ ਜੀ ਭਾਵੇਂ ਮੇਰੇ ਪਾਸ ਧੰਨ ਹੈ ਪਰ ਫਿਰ ਵੀ ਚਿੰਤਾ ਕਾਰਨ ਮੇਰਾ ਸੁਖ ਅਤੇ ਸ਼ਾਂਤੀ ਖਤਮ ਹੋ ਗਈ ਹੈ।" ਮੈਂ ਚਿੰਤਾਤੁਰ ਹਾਂ ਕਿ ਜੇਕਰ ਕਿਸੇ ਅਣਦਿਸਦੇ ਕਾਰਨਵਸ ਜੇਕਰ ਮੈਂ ਆਪਣਾ ਧੰਨ ਖੋ ਬੈਠਾਂ ਤਾਂ ਆਪਣੀਆਂ ਲੋੜਾਂ ਦੀ ਪੂਰਤੀ ਦੀ ਅਣਹੋਂਦ ਕਰਕੇ ਮੇਰੀ ਜ਼ਿੰਦਗੀ ਦੁੱਖੀ ਹੋ ਜਾਵੇਗੀ। ਸਮਾਂ ਬੜਾ ਔਖਾ ਜਾਪਦਾ ਹੈ। ਗੁਰੂ ਜੀ ਮੈਨੂੰ ਵਰ ਦਿਓ ਕਿ ਮੈਂ ਹਮੇਸ਼ਾ ਸੁਖੀ ਰਹਾਂ ਤੇ ਦੁਖ ਤਕਲੀਫ ਮੈਨੂੰ ਪੋਹੇ ਨਾ।"

ਗੁਰੂ ਜੀ ਨੇ ਆਖਿਆ, "ਮੈਂ ਪਰਮਾਤਮਾਂ ਅਗੇ ਹਮੇਸ਼ਾ ਸਾਰਿਆਂ ਲਈ ਅਰਦਾਸ ਕਰਦਾ ਹਾਂ ਕਿ ਉਹਨਾਂ ਨੂੰ ਸੁਖ, ਸ਼ਾਂਤੀ ਦੀ ਦਾਤ ਮਿਲੇ। ਮੈਂ ਸਮਝਦਾ ਹਾਂ ਕਿ ਤੂੰ ਸੁਖ ਲੋੜਦਾ ਹੈਂ ਅਤੇ ਤੇਰੀ ਖੁਸ਼ੀ ਦਾ ਸੋਮਾ ਦੁਨਿਆਵੀ ਸੁੱਖ ਤੇ ਐਸ਼ ਕਰਵਾਉਣ ਵਾਲੇ ਪਦਾਰਥ ਹਨ। ਪਰ ਤੂੰ ਹਮੇਸ਼ਾਂ ਚਿੰਤਿਤ ਰਹਿੰਦਾ ਹੈਂ ਕਿ ਤੇਰੀ ਸੁਖ ਸ਼ਾਂਤੀ ਦੇ ਸਾਧਨ ਘਟ ਨਾ ਜਾਣ ਜਿਹਨਾਂ ਦੀ ਅਣਹੋਂਦ ਨਾਲ

ਤੇਰੀਆਂ ਦੁੱਖ ਤਕਲੀਫਾਂ ਦਾ ਕੋਈ ਅੰਤ ਨਹੀਂ ਰਹੇਗਾ।"

ਉਸ ਨੇ ਆਖਿਆ, "ਜੀ ਮਹਾਰਾਜ ! ਤੁਸੀਂ ਮੇਰੀ ਸਨਿਮਰ ਬੇਨਤੀ ਨੂੰ ਠੀਕ ਸਮਝ ਗਏ ਹੋ।"

ਗੁਰੂ ਜੀ ਨੇ ਫਿਰ ਆਖਿਆ, ਪਿਆਰੇ ਮਿਤ੍ਰ ਤੇਰੀ ਚਿੰਤਾ ਦਾ ਕੇਂਦਰ ਹੈ ਕਿ ਤੈਨੂੰ ਸੁਖ ਸ਼ਾਂਤੀ, ਸ਼ਾਨ ਤੇ ਵਡਿਆਈ ਦੇ ਪਦਾਰਥਿਕ ਸਾਧਨਾਂ ਤੋਂ ਵਚਿੰਤ ਨਾ ਕਰ ਦਿਤਾ ਜਾਵੇ। ਕਿੰਨੀ ਤਰਸਯੋਗ ਗੱਲ ਹੈ। ਜੋ ਵਸਤਾਂ ਆਪਦੀਆਂ ਗੁਲਾਮ ਹੋਣੀਆਂ ਚਾਹੀਦੀਆਂ ਹਨ ਉਹਨਾਂ ਦਾ ਤੂੰ ਖੁਦ ਗੁਲਾਮ ਹੋ ਗਿਆ ਹੈਂ। ਇਸ ਲਈ ਪਿਆਰੇ ਉਹਨਾਂ ਚੀਜ਼ਾਂ ਦਾ ਗੁਲਾਮ ਨਾ ਬਣ ਜੋ ਤੇਰੀਆਂ ਗੁਲਾਮ ਹੋਣੀਆਂ ਚਾਹੀਦੀਆਂ ਹਨ। ਜਦੋਂ ਤੂੰ ਉਹਨਾਂ ਦਾ ਸੁਆਮੀ ਬਣ ਜਾਂਦਾ ਹੈਂ ਜੋ ਤੇਰੀ ਅਸਲੀ ਪੁਜ਼ੀਸ਼ਨ ਹੈ ਤਾਂ ਉਹਨਾਂ ਦੇ ਨੁਕਸਾਨ ਦਾ ਤੇਰੇ ਮਨ ਤੇ ਕੋਈ ਅਸਰ ਨਹੀਂ ਹੋਵੇਗਾ। ਤੂੰ ਸੋਚਦਾ ਹੈਂ ਕਿ ਇਹ ਵਸਤਾਂ ਸੁਖ ਦਾ ਯੋਗ ਹਨ। ਇਹ ਚੀਜ਼ਾਂ ਦੀ ਅਸਲੀਅਤ ਹੈ ਨਾਸ਼ਮਾਨਤਾ ਹੈ। ਨਾਸ਼ਮਾਨ ਵਸਤੂ ਸਚੇ ਸੁਖ ਦਾ ਸੋਮਾਂ ਕਿਵੇਂ ਹੋ ਸਕਦੀ ਹੈ ? ਜਦੋਂ ਕਿਸੇ ਨੂੰ ਨਾਸ਼ ਹੋਣ ਦਾ ਡਰ ਹਮੇਸ਼ਾ ਰਹਿੰਦਾ ਹੈ ਤਾਂ ਇਸ ਦਾ ਵਿਛੋੜਾ ਅਵੱਸ਼ ਹੈ ਜਿਸ ਕਰਕੇ ਸੁਖ ਸ਼ਾਂਤੀ ਦੇ ਨਾਸ਼ ਕਾਰਨ ਦੁੱਖ ਹੁੰਦਾ ਹੈ। ਇਸ ਲਈ ਪਿਆਰੇ ਮਿਤ੍ਰ ਉਹਨਾਂ ਚੀਜ਼ਾਂ ਨਾਲੋਂ ਟੁਟਣ, ਜੋ ਨਾਸ਼ ਤੇ ਮੌਤ ਵਸ ਹਨ, ਵਿਚ ਹੀ ਅਸਲੀ ਸੁਖ ਸ਼ਾਂਤੀ ਮਿਲਦੀ ਹੈ। ਉਹਨਾਂ ਵਸਤਾਂ 'ਚੋਂ ਸੁਖ ਨਾ ਭਾਲੋ ਜਿਹੜੀਆਂ ਅਸਤਿ ਹਨ ਤੇ ਜਿਹਨਾਂ ਦੀ ਹੋਂਦ ਸੁਪਨੇ ਦੇ ਭੂਤ ਵਰਗੀ ਹੈ। ਜਿਨਾਂ ਵੱਧ ਉਹਨਾਂ ਨਾਲ ਮੋਹ

ਪਾਉਗੇ ਜਾਂ ਆਸਰੇ ਰਹੋਗੇ ਉੱਨਾ ਵੱਧ ਦੁੱਖ ਮਿਲੇਗਾ। ਉਸ ਪਰਮਾਤਮਾਂ ਦਾ ਆਸਰਾ ਲਉ ਜੋ ਤਿੰਨ ਲੋਕਾਂ ਨੂੰ ਆਸਰਾ ਬਖਸ਼ਦਾ ਹੈ।"

ਫਿਰ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ :

ਹਰਿ ਬਿਨੁ ਤੇਰੋ ਕੋ ਨ ਸਹਾਈ ॥
ਕਾਕੀ ਮਾਤ ਪਿਤਾ ਸੁਤ ਬਨਿਤਾ
ਕੋ ਕਾਹੂ ਕੋ ਭਾਈ ॥ ਰਹਾਉ ॥
ਧਨ ਸਰਨੀ ਅਰੁ ਸੰਪਤਿ ਸਗਰੀ
ਜੋ ਮਾਨਿਓ ਅਪਨਾਈ ॥
ਤਨ ਛੂਟੈ ਕਛੁ ਸੰਗਿ ਨ ਚਾਲੈ
ਕਹਾ ਤਾਹਿ ਲਪਟਾਈ ॥
ਦੀਨ ਦਇਆਲ ਸਦਾ ਦੁਖ ਭੰਜਨ
ਤਾ ਸਿਉ ਰੁਚ ਨ ਬਢਾਈ ॥
ਨਾਨਕ ਕਹਤ ਜਗਤ ਸਭ ਮਿਥਿਆ
ਜਿਉ ਸੁਪਨਾ ਰੈਨਾਈ ॥

(ਰਾਗ ਸਾਰੰਗ ਮਹੱਲਾ ੯)

ਗੁਰੂ ਜੀ ਦਾ ਉਪਦੇਸ਼ ਸੁਣਨ ਮਗਰੋਂ ਉਸ ਆਦਮੀ ਨੂੰ ਅਸਲੀਅਤ ਦਾ ਗਿਆਨ ਹੋ ਗਿਆ। ਉਸ ਨੇ ਮਹਿਸੂਸ ਕੀਤਾ ਕਿ ਜਿਹੜੀਆਂ ਚੀਜ਼ਾਂ ਨੂੰ ਮੈਂ ਸੁਖ ਦਾ ਕਾਰਨ ਸਮਝਦਾ ਸਾਂ ਅਸਲ ਵਿਚ ਉਹ ਦੁੱਖ ਦਾ ਸੋਮਾਂ ਹਨ ਤੇ ਉਹ ਸਿਰਫ ਮਨੁੱਖਾਂ ਦਾ ਹੀ ਨਹੀਂ ਸਗੋਂ ਵਸਤਾਂ ਦਾ ਵੀ ਗੁਲਾਮ ਹੈ। ਉਸ ਨੇ ਸਤਿਗੁਰੂ ਨੂੰ ਮੱਥਾ ਟੇਕਿਆ। ਉਸ ਦੀ ਸਾਰੀ ਚਿੰਤਾ ਜਾਂਦੀ ਰਹੀ। ਉਸ ਨੇ ਆਪਣਾ ਜੀਵਨ ਬੜਾ ਹੀ ਸਾਦਾ ਬਣਾ ਲਿਆ ਅਤੇ ਧੰਨ ਤੇ ਹੋਰ ਆਮਦਨ ਨੂੰ ਲੋਕਾਂ ਦੀ ਭਲਾਈ ਲਈ ਖਰਚਣ ਲੱਗ ਪਿਆ।

## ੧੭

ਗੁਰੂ ਤੇਗ ਬਹਾਦਰ ਤੇ ਰਾਜਾ ਰਾਮ ਸਿੰਘ ਕਾਮਰੂਪ ਲਈ ਚਲ ਪਏ ਤੇ ਬ੍ਰਹਮਪੁਤਰ ਦੇ ਸਜੇ ਕੰਢੇ ਤੇ ਰੰਗਮਤੀ ਵਿਖੇ ਉਤਾਰਾ ਕੀਤਾ। ਜਦੋਂ ਕਾਮਰੂਪ ਦੇ ਰਾਜੇ ਨੂੰ ਰਾਜ਼ਾ ਰਾਮ ਸਿੰਘ ਦੇ ਆਉਣ ਦਾ ਪਤਾ ਲਗਾ ਤਾਂ ਉਹ ਕ੍ਰੋਧ ਵਿਚ ਆ ਗਿਆ ਅਤੇ ਰਾਜੇ ਤੇ ਉਸ ਦੀ ਸਾਰੀ ਫੌਜ ਨੂੰ ਤਬਾਹ ਕਰਨ ਦਾ ਇਰਾਦਾ ਕੀਤਾ। ਉਸ ਨੇ ਆਪਣੇ ਜ਼ਾਦੂਗਰ ਤੀਵੀਆਂ ਆਦਮੀਆਂ ਨੂੰ ਜਾਦੂ ਤਿਆਰ ਕਰਨ ਤੇ ਜਾਦੂ ਨਾਲ ਸਾਰੀ ਫੌਜ ਨੂੰ ਤਬਾਹ ਕਰਨ ਲਈ ਲਾ ਦਿਤਾ। ਉਹਨਾਂ ਸਾਰਿਆਂ ਨੇ ਯਤਨ ਕੀਤੇ ਪਰ ਉਹ ਦੁਸ਼ਮਨ ਦਾ ਥੋੜਾ ਜਿਹਾ ਨੁਕਸਾਨ ਕਰਨ ਵਿਚ ਵੀ ਕਾਮਯਾਬ ਨਾ ਹੋਏ। ਫਿਰ ਕਾਮਰੂਪ ਦਾ ਰਾਜ਼ਾ ਆਪਣੇ ਪਰਿਵਾਰ ਦੀ ਦੇਵੀ ਕਾਮਾਕਸ਼ੀ ਦੇ ਮੰਦਰ ਵਿਚ ਗਿਆ, ਦੇਵੀ ਦੀ ਪੂਜਾ ਕੀਤੀ ਅਤੇ ਆਪਣੇ ਵੈਰੀਆਂ ਨੂੰ ਵਸ ਕਰਨ ਅਤੇ ਆਪਣੇ ਦੇਸ਼ ਨੂੰ ਹਮਲਾਵਰਾਂ ਦੇ ਹੱਥਾਂ ਵਿਚ ਜਾਣ ਤੋਂ ਰੋਕਣ ਲਈ ਮਦਦ ਮੰਗੀ।

ਫਿਰ ਉਸ ਨੇ ਦੁਸ਼ਮਨ ਦੀ ਫੌਜ ਨੂੰ ਤਬਾਹ ਕਰਨ ਦਾ ਇਕ ਹੋਰ ਮਨਸੂਬਾ ਬਣਾਇਆ। ਉਸ ਨੇ ਬੜੇ ਭਾਰੀ ਦਰਿਆ ਦੇ ਇਕ ਨਾਲੇ ਨੂੰ ਰਾਜਾ ਰਾਮ ਸਿੰਘ ਵਲ ਮੋੜਨ ਦਾ ਪ੍ਰਬੰਧ ਕੀਤਾ। ਗੁਰੂ ਜੀ ਨੇ ਰਾਜੇ ਨੂੰ ਚਿਤਾਵਨੀ ਦਿਤੀ ਕਿ ਇਸ ਸਥਾਨ ਤੋਂ ਆਪਣਾ ਮੁਕਾਮ ਬਦਲ ਲਓ। ਗੁਰੂ ਤੇਗ ਬਹਾਦਰ ਦੀ

ਸਿਖਿਆ ਮੰਨ ਕੇ ਰਾਜੇ ਦੀ ਫੌਜ ਬਚ ਗਈ। ਭਾਵੇਂ ਬਹੁਤ ਸਾਰੇ ਮੁਸਲਮਾਨ ਸਿਪਾਹੀ ਜਿਨ੍ਹਾਂ ਨੇ ਸਤਿਗੁਰੂ ਜੀ ਦਾ ਹੁਕਮ ਨਹੀਂ ਸੀ ਮੰਨਿਆ ਕਾਮਰੂਪ ਦੇ ਰਾਜੇ ਦੇ ਮਨਸੂਬੇ ਅਨੁਸਾਰ ਬ੍ਰਹਮਪੁਤਰ ਦੇ ਨਾਲੇ ਵਿਚ ਰੁੜ੍ਹ ਗਏ।

ਇਹ ਆਖਿਆ ਜਾਂਦਾ ਹੈ ਕਿ ਉਸ ਰਾਤ ਰਾਜੇ ਦੀ ਮਾਂ ਨੇ ਦੇਵੀ ਨੂੰ ਆਪਣੇ ਸੁਪਨੇ ਵਿਚ ਦੇਖਿਆ। ਆਖਿਆ ਜਾਂਦਾ ਹੈ ਕਿ ਉਸ ਦੇਵੀ ਨੇ ਰਾਜ ਮਾਤਾ ਨੂੰ ਦਸਿਆ ਕਿ ਰਾਮ ਸਿੰਘ ਦੀ ਫੌਜ ਤੇ ਜਾਦੂ ਦਾ ਕੋਈ ਅਸਰ ਨਹੀਂ ਹੋਵੇਗਾ ਕਿਉਂਕਿ ਪਾਵਨ ਸਤਿਗੁਰੂ ਉਹਨਾਂ ਨਾਲ ਹਨ। ਅਜਿਹੀ ਹਾਲਤ ਵਿਚ ਇਹੀ ਠੀਕ ਰਹੇਗਾ ਕਿ ਰਾਜਾ ਉਸ ਨਾਲ ਸੁਲਾਹ ਕਰ ਲਏ।

ਰਾਜ ਮਾਤਾ ਨੇ ਆਪਣੇ ਸੁਪਨੇ ਬਾਰੇ ਆਪਣੇ ਪੁਤਰ ਨੂੰ ਦੱਸ ਦਿਤਾ। ਰਾਜੇ ਨੇ ਵੀ ਗੁਰੂ ਜੀ ਬਾਰੇ ਸੁਣਿਆ ਹੋਇਆ ਸੀ। ਫਿਰ ਰਾਜੇ ਨੇ ਸਤਿਗੁਰੂ ਜੀ ਨਾਲ ਮਿਲਣ ਦੀ ਇਛਾ ਪ੍ਰਗਟ ਕੀਤੀ। ਗੁਰੂ ਜੀ ਉਸ ਨੂੰ ਮਿਲਕੇ ਖੁਸ਼ ਹੋਏ। ਉਸ ਨੇ ਗੁਰੂ ਜੀ ਨੂੰ ਭੇਟਾਵਾਂ ਚੜ੍ਹਾਈਆਂ। ਰਾਜੇ ਨੇ ਸਤਿਗੁਰੂ ਪਾਸ ਬੇਨਤੀ ਕੀਤੀ ਕਿ ਮੈਨੂੰ ਮੁਗਲਾਂ ਦਾ ਗੁਲਾਮ ਨਾ ਬਣਨ ਦਿਓ। ਉਸ ਨੇ ਦੱਸਿਆ ਕਿ ਦੇਵੀ ਕਮਾਕਸ਼ੀ ਦੇ ਆਖਣ ਅਨੁਸਾਰ ਮੈਂ ਆਪ ਦੀ ਸ਼ਰਨ ਵਿਚ ਆ ਗਿਆ ਹਾਂ। ਗੁਰੂ ਜੀ ਨੇ ਬਾਦਸ਼ਾਹ ਨੂੰ ਆਖਿਆ ਕਿ ਡਰਨ ਦੀ ਲੋੜ ਨਹੀਂ ਹੈ। ਆਪ ਨੇ ਆਖਿਆ ਕਿ ਰਾਜਾ ਰਾਮ ਸਿੰਘ ਭਲਾ ਪੁਰਸ਼ ਹੈ ਇਸ ਲਈ ਰਾਜੇ ਨੂੰ ਉਸ ਪਾਸੋਂ ਕਿਸੇ ਪ੍ਰਕਾਰ ਦਾ ਡਰ ਨਹੀਂ ਹੋਣਾ ਚਾਹੀਦਾ। ਫਿਰ ਗੁਰੂ ਜੀ ਨੇ ਰਾਜੇ

ਨੂੰ ਰਾਜਾ ਰਾਮ ਸਿੰਘ ਨੂੰ ਮਿਲਣ ਲਈ ਆਖਿਆ ਜਿਸਦਾ ਮੁਸਲਮਾਨਾ ਨਾਲ ਕੋਈ ਸਬੰਧ ਨਹੀਂ ਹੈ। ਬਾਦਸ਼ਾਹ ਪ੍ਰਸੰਨ ਤੇ ਸੰਤੁਸ਼ਟ ਹੋ ਗਿਆ। ਗੁਰੂ ਜੀ ਨੂੰ ਉਸ ਨੇ ਕਾਮਰੂਪ ਦੀ ਰਾਜਧਾਨੀ ਧੁਬਰੀ ਵਿਖੇ ਸੱਦਾ ਦਿਤਾ।

ਬਾਦ ਵਿਚ ਸਤਿਗੁਰੂ ਜੀ ਨੇ ਰਾਜਾ ਰਾਮ ਸਿੰਘ ਨੂੰ ਬੁਲਾਇਆ ਤੇ ਰਾਜੇ ਦੇ ਆਉਣ ਬਾਰੇ ਦੱਸਿਆ ਤੇ ਆਪਣੀ ਤੇ ਰਾਜੇ ਦੀ ਗੱਲਬਾਤ ਦੱਸੀ। ਰਾਜਾ ਰਾਮ ਸਿੰਘ ਗੁਰੂ ਜੀ ਦੀ ਗਲਬਾਤ ਤੇ ਖੁਸ਼ ਹੋਇਆ ਅਤੇ ਆਖਣ ਲੱਗਾ "ਗੁਰੂ ਜੀ ਆਪ ਦੀ ਖਬਰ ਮਰ ਰਹੇ ਦੇ ਮੂੰਹ ਵਿਚ ਪਾਣੀ ਪਾਉਣ ਵਰਗੀ ਹੈ।"

ਅਗਲੇ ਦਿਨ ਸਤਿਗੁਰੂ ਜੀ ਰਾਜਾ ਰਾਮ ਸਿੰਘ ਸਮੇਤ ਹਜ਼ਾਰ ਰਾਜਪੂਤ ਪਹਿਰੇਦਾਰਾਂ ਨਾਲ ਦਰਿਆ ਪਾਰ ਕਰਕੇ ਕਾਮਪੁਰ ਦੇ ਰਾਜਾ ਨੂੰ ਮਿਲਣ ਗਏ। ਰਾਜਾ ਗੁਰੂ ਜੀ ਨੂੰ ਮਿਲਣ ਆ ਗਿਆ ਤੇ ਆਪਦੇ ਸ਼ਹਿਰ ਨੂੰ ਲੈ ਗਿਆ। ਗੁਰੂ ਜੀ ਮਹਿਲਾਂ ਵਿਚ ਪੁਜ ਗਏ ਤੇ ਉਹਨਾਂ ਨੇ ਦੋਹਾਂ ਨੂੰ ਆਪਣੇ ਦੋਨੋਂ ਪਾਸੇ ਬਿਠਾ ਲਿਆ। ਰਾਜਾ ਰਾਮ ਸਿੰਘ ਬਾਦਸ਼ਾਹ ਨੂੰ ਸੰਬੋਧਨ ਕਰਦਿਆਂ ਆਖਣ ਲਗੇ "ਮੇਰੇ ਮਿਤ੍ਰੋ ਤੁਸੀਂ ਭਿਆਨਕ ਕਾਰਜ ਕਰਨ ਦੀ ਸੋਚੀ ਸੀ ਜਿਸ ਦਾ ਸਿਟਾ ਆਦਮੀਆਂ ਦੀ ਤਬਾਹੀ ਸੀ। ਤੁਸੀਂ ਦੋਵੇਂ ਕਸ਼ਤ੍ਰੀ ਹੋ। ਕਸ਼ਤ੍ਰੀ ਦਾ ਕੀ ਫਰਜ਼ ਹੈ? ਆਪਣੇ ਮਨ ਵਿਚ ਸੋਚੋ। ਕੀ ਕਸ਼ਤ੍ਰੀ ਨੂੰ ਗਲਤ ਕੰਮਾਂ ਲਈ ਯੁੱਧ ਕਰਨਾ ਚਾਹੀਦਾ ਹੈ? ਕੀ ਇਹ ਠੀਕ ਕਾਰਨ ਹੈ ਜਿਸ ਲਈ ਤੁਸੀਂ ਯੁਧ ਕਰਨਾ ਚਾਹੁੰਦੇ ਹੋ? ਰਾਜਾ ਰਾਮ ਸਿੰਘ ਜੇ ਕਰ ਤੂੰ ਕਾਮਰੂਪ ਤੇ ਚੜ੍ਹਾਈ

ਕਰੇਂ ਤਾਂ ਨਿਸਚੇ ਹੀ ਇਸ ਰਾਜਾ ਦਾ ਫਰਜ਼ ਹੈ ਕਿ ਆਪਣੇ ਦੇਸ਼ ਨੂੰ ਹਮਲੇ ਤੋਂ ਬਚਾਵੇ। ਰਾਜਾ ਰਾਮ ਸਿੰਘ ਤੇਰੀ ਇਹ ਕਾਰਵਾਈ ਨਾਂ ਤਾ ਉਚਿਤ ਹੈ ਤੇ ਨਾ ਹੀ ਇਸ ਨੂੰ ਠੀਕ ਆਖਿਆ ਜਾ ਸਕਦਾ ਹੈ। ਤੁਸੀਂ ਦਿੱਲੀ ਦੇ ਸ਼ਹਿਨਸ਼ਾਹ ਦੀ ਖਾਤਰ ਲੜਨਾ ਚਾਹੁੰਦੇ ਹੋ। ਤੇ ਤੈਨੂੰ ਪਤਾ ਹੈ ਉਹ ਤੇਰਾ ਮਿਤ੍ਰ ਨਹੀਂ ਹੈ। ਉਹ ਤੈਨੂੰ ਆਪਣੇ ਸਵਾਰਥ ਹਿਤ ਵਰਤਣਾ ਚਾਹੁੰਦਾ ਹੈ। ਤੇ ਜੇਕਰ ਤੂੰ ਲੜਾਈ ਵਿਚ ਮਾਰਿਆ ਜਾਂਦਾ ਤਾਂ ਉਹ ਬੜਾ ਹੀ ਖੁਸ਼ ਹੁੰਦਾ ਜਿਵੇਂ ਤੂੰ ਕਾਮਪੁਰ ਦਾ ਜੇਤੂ ਹੈਂ। ਇਸ ਲਈ ਮਿਤ੍ਰ ਭਿਆਨਕ ਤੇ ਪਾਪਾਂ ਭਰੀ ਕਾਰਵਾਈ ਤੋਂ ਗੁਰੇਜ਼ ਕਰੋ।

ਕਸ਼ਤ੍ਰੀ ਸਿਰਫ ਕਿਸੇ ਠੀਕ ਕਾਰਨ ਕਰਕੇ ਆਪਣੇ ਲੋਕਾਂ ਤੇ ਦੇਸ਼ ਨੂੰ ਹਮਲੇ ਤੋਂ ਬਚਾਉਣ ਹਿਤ ਨਿਆਂ ਖਾਤਰ ਤੇ ਹੋਰ ਅਜਿਹੇ ਮੰਤਵਾਂ ਕਰਕੇ ਯੁਧ ਕਰ ਸਕਦਾ ਹੈ। ਕਿਸੇ ਦੇ ਰਾਜ ਨੂੰ ਖੋਹਣ ਦੇ ਸਵਾਰਥੀ ਮਨੋਰਥ ਨਾਲ ਕੀਤਾ ਯੁੱਧ ਭਿਆਨਕ ਪਾਪ ਹੈ। ਇਹਨਾਂ ਕਾਰਵਾਈਆਂ ਦਾ ਸਿਟਾ ਸਿਰਫ ਨਫਰਤ ਹੁੰਦੀ ਹੈ। ਇਸ ਨਾਲ ਸਬੰਧਿਤ ਸਾਰੇ ਨਫਰਤ ਦੀ ਅਗਨੀ ਵਿਚ ਜਲਦੇ ਹਨ। ਪਿਆਰੇ ਮਿਤ੍ਰ ਲੋਕਾਂ ਦੇ ਮਨਾਂ ਨੂੰ ਪਿਆਰ ਨਾਲ ਜਿਤੋ ਫਿਰ ਸਾਰਾ ਜਗਤ ਤੁਹਾਡਾ ਹੋਵੇਗਾ। ਨਫਰਤ ਵਿਛੋੜਦੀ ਹੈ ਤੇ ਪਿਆਰ ਮਿਲਾਉਂਦਾ ਹੈ। ਇਸ ਲਈ ਆਪਣੇ ਮਸਲੇ ਪਿਆਰ ਨਾਲ ਨਜਿਠ ਲਓ ਨਾ ਕਿ ਨਫਰਤ ਨਾਲ। ਫਿਰ ਗੁਰੂ ਜੀ ਨੇ ਦੋਹਾਂ ਵਿਚ ਸੁਲਾਹ ਕਰਵਾਈ। ਇਸ ਦਾ ਸਿਟਾ ਇਹ ਹੋਇਆ ਕਿ ਸ਼ਾਹੀ ਦੁਸ਼ਮਨ ਮਿਤ੍ਰ ਬਣ ਗਏ ਤੇ ਪੱਗਾਂ ਵਟਾ ਕੇ ਧਰਮ ਦੇ

ਭਰਾ ਬਣ ਗਏ।

ਫਿਰ ਸਤਿਗੁਰੂ ਜੀ ਨੇ ਆਪਣੀ ਕਟਾਰ ਧਰਤੀ ਵਿਚ ਗੱਡ ਦਿਤੀ ਤੇ ਆਖਿਆ "ਇਸ ਦੇ ਇਕ ਪਾਸੇ ਦੀ ਸਾਰੀ ਧਰਤ ਕਾਮਪੁਰ ਦੇ ਰਾਜੇ ਦੀ ਹੈ ਤੇ ਦੂਸਰੇ ਪਾਸੇ ਦੀ ਦਿੱਲੀ ਦੇ ਬਾਦਸ਼ਾਹ ਦੀ"। ਆਓ ਦੋਨੋ ਰਾਜ ਦੁਸ਼ਮਣੀ ਭੁੱਲ ਜਾਓ। ਗੁਰੂ ਜੀ ਨੇ ਆਖਿਆ "ਯਾਦ ਰਖੋ ਨਫਰਤ ਦਾ ਫਲ ਸਿਵਾਏ ਨਫਰਤ ਦੇ ਹੋਰ ਕੁਝ ਨਹੀਂ ਹੁੰਦਾ।" ਦੋਨੋ ਸਹਿਮਤ ਹੋ ਗਏ ਤੇ ਪੁਰਾਣਾ ਝਗੜਾ ਬਿਨਾ ਖੂਨ ਖਰਾਬੇ ਦੇ ਨਿਬੜ ਗਿਆ।

ਧੁਬਰੀ ਵਿਖੇ ਗੁਰੂ ਜੀ ਉਸ ਸਥਾਨ ਤੇ ਗਏ ਜਿਥੇ ਗੁਰੂ ਨਾਨਕ ਦੇਵ ਜੀ ਨੇ ਆਸਣ ਲਾਇਆ ਸੀ ਜਦੋਂ ਉਹ ਕਾਮਪੁਰ ਆਏ ਤੇ ਇਥੋਂ ਦੇ ਲੋਕਾਂ ਨੂੰ ਉਪਦੇਸ਼ ਦਿਤਾ ਅਤੇ ਗੁਰੂ ਜੀ ਨੇ ਰਾਜਾ ਰਾਮ ਸਿੰਘ ਨੂੰ ਆਖਿਆ ਕਿ ਆਪਣੇ ਸਿਪਾਹੀਆਂ ਨੂੰ ਹੁਕਮ ਦੇਵੇ ਕਿ ਹਰ ਕੋਈ ਪੰਜ ਢਾਲਾਂ ਮਿਟੀ ਦੀਆਂ ਭਰ ਕੇ ਲਿਆਵੇ ਤਾਂਕਿ ਇਸ ਸਥਾਨ ਨੂੰ ਉਚਾ ਕੀਤਾ ਜਾ ਸਕੇ। ਰਾਜਾ ਰਾਮ ਸਿੰਘ ਦੀ ਸਾਰੀ ਫੌਜ ਇਹ ਕਾਰਜ ਕਰਨ ਲਗ ਪਈ ਤੇ ਕੁਝ ਘੰਟਿਆਂ ਵਿਚ ਕਾਫੀ ਉਚਾ ਸਾਰਾ ਟਿਲਾ ਬਣਾ ਦਿਤਾ। ਕਾਮਪੁਰ ਦੇ ਰਾਜੇ ਨੇ ਸਤਿਗੁਰੂ ਨੂੰ ਆਖਿਆ ਕਿ ਮੈਨੂੰ ਇਸ ਸਥਾਨ ਤੇ ਮੰਦਰ ਬਣਾਉਣ ਦੀ ਆਗਿਆ ਦਿਓ। ਗੁਰੂ ਜੀ ਕਾਮਪੁਰ ਚਾਓਟਾਲਾ ਵਿਖੇ ਆਪਣੇ ਕੁਝ ਸਿਖ ਛਡ ਗਏ। ਅਗਲੇ ਦਿਨ ਗੁਰੂ ਜੀ ਉਥੇ ਗਏ ਤੇ ਉਸ ਟਿਲੇ ਤੇ ਬੈਠ ਗਏ। ਬਹੁਤ ਸਾਰੇ ਲੋਕਾਂ ਦੀ ਹਾਜ਼ਰੀ ਵਿਚ ਆਸਾ ਦੀ ਵਾਰ ਦਾ ਕੀਰਤਨ ਹੋਇਆ। ਪਵਿਤ੍ਰ ਬਾਣੀ

ਨੂੰ ਸੁਣਨ ਲਈ ਰਾਜਾ ਕਾਮਪੁਰ ਤੇ ਰਾਜਾ ਰਾਮ ਸਿੰਘ ਤੇ ਉਹਨਾਂ ਦੇ ਹੋਰ ਅਫਸਰ ਵੀ ਪੁੱਜੇ।

ਆਸਾ ਦੀ ਵਾਰ ਦੇ ਭੋਗ ਤੋਂ ਕੁਝ ਪਲਾਂ ਮਗਰੋਂ ਗੁਰੂ ਜੀ ਨੇ, ਜੋ ਧਿਆਨ ਵਿਚ ਮਗਨ ਸਨ, ਇਸ ਸ਼ਬਦ ਦਾ ਗਾਇਨ ਕੀਤਾ :

ਤੁਝ ਬਿਨੁ ਅਵਰੁ ਨਾਹੀ ਮੈ ਦੂਜਾ
ਤੂੰ ਮੇਰੇ ਮਨ ਮਾਹੀ ॥
ਤੂ ਸਾਜਨੁ ਸੰਗੀ ਪ੍ਰਭੁ ਮੇਰਾ
ਕਾਹੇ ਜੀਅ ਡਰਾਹੀ ॥
ਤੁਮਰੀ ਓਟ ਤੁਮਾਰੀ ਆਸਾ ॥
ਬੈਠਤ ਊਠਤ ਸੋਵਤ ਜਾਗਤ
ਵਿਸਰੁ ਨਾਹੀ ਤੂੰ ਸਾਸ ਗਰਾਸਾ ॥ ਰਹਾਉ ॥
ਰਾਖੁ ਰਾਖੁ ਸਰਣਿ ਪ੍ਰਭੁ ਅਪਨੀ
ਅਗਨਿ ਸਾਗਰ ਵਿਕਰਾਲਾ ॥
ਨਾਨਕ ਕੇ ਸੁਖਦਾਤੇ ਸਤਿਗੁਰੂ
ਹਮ ਤੁਮਰੇ ਬਾਲ ਗੁਪਾਲਾ ॥

(ਆਸਾ ਮਹੱਲਾ ੫)

ਸਾਰੀ ਸੰਗਤ ਦੀ ਸਥਿਤੀ ਅਨੰਦ ਦੀ ਸੀ ਤੇ ਸਾਰੇ ਪਾਸੇ ਦੈਵੀ ਸ਼ਾਂਤੀ ਦਾ ਰਾਜ ਸੀ।

ਫਿਰ ਬਹੁਤ ਸਾਰੇ ਲੋਕ ਦਰਿਆ ਵਲ ਚਲੇ ਗਏ ਤੇ ਹਿੰਦੂ ਰਿਵਾਜ ਅਨੁਸਾਰ ਆਪਣੇ ਬੁੱਕ ਨਾਲ ਆਪਣੇ ਉਪਰ ਪਾਣੀ

ਛਿੜਕਣ ਲਗੇ ਤਾਂਕਿ ਪਵਿਤ੍ਰ ਹੋ ਜਾਣ।

ਕਾਮਰੂਪ ਦਾ ਬਾਦਸ਼ਾਹ ਗੁਰੂ ਜੀ ਪਾਸ ਆਇਆ ਤੇ ਆਖਣ ਲਗਾ ਕਿ ਸਾਨੂੰ ਇਸ ਰਿਵਾਜ ਦੀ ਸਚਾਈ ਬਾਰੇ ਦਸੋ।

ਗੁਰੂ ਜੀ ਨੇ ਆਖਿਆ ਕਿ ਮੰਤਵ ਤਾਂ ਪਵਿਤ੍ਰ ਹੋਣ ਦਾ ਹੈ ਪਰ ਕੋਈ ਵੀ ਆਪਣੇ ਧਰਮ ਦੇ ਅਨੁਸਾਰੀ ਹੋਣ ਬਿਨਾ ਪਵਿਤ੍ਰ ਨਹੀਂ ਹੋ ਸਕਦਾ। ਅਜਿਹੇ ਮੌਕੇ ਤੇ ਹੀ ਗੁਰੂ ਨਾਨਕ ਦੇਵ ਜੀ ਨੇ ਆਖਿਆ ਸੀ :

ਨਾਨਕ ਚੁਲੀਆ ਸੁਚੀਆ
ਜੇ ਭਰਿ ਜਾਣੈ ਕੋਇ ॥
ਸੁਰਤੇ ਚੁਲੀ ਗਿਆਨ ਕੀ
ਜੋਗੀ ਕਾ ਜਤੁ ਹੋਇ ॥
ਬ੍ਰਹਮਣ ਚੁਲੀ ਸੰਤੋਖ ਕੀ
ਗਿਰਹੀ ਕਾ ਸਤੁ ਦਾਨ ॥
ਰਾਜੇ ਚੁਲੀ ਨਿਆਵ ਕੀ
ਪੜਿਆ ਸਚੁ ਧਿਆਨੁ ॥
ਪਾਣੀ ਚਿਤੁ ਨ ਧੋਪਈ
ਮੁਖਿ ਪੀਤੈ ਤਿਖ ਜਾਇ ॥
ਪਾਣੀ ਪਿਤਾ ਜਗਤ ਕਾ
ਫਿਰਿ ਪਾਣੀ ਸਭ ਖਾਇ ॥

(ਸਲੋਕ ਮਹੱਲਾ ੧ ਵਾਰ ਸਾਰੰਗ)

ਦੋਵੇਂ ਰਾਜੇ ਇਸ ਉਪਦੇਸ਼ ਤੇ ਥੋੜੇ ਜਿਹੇ ਸ਼ਬਦ ਵਿਚ ਵਖ

ਵੱਖ ਆਦਮੀਆਂ ਦੇ ਧਰਮ ਬਾਰੇ ਸੁਣ ਕੇ ਬੜੇ ਪ੍ਰਸੰਨ ਹੋਏ ।

ਗੁਰੂ ਜੀ ਕੁਝ ਦਿਨ ਇਥੇ ਰਹੇ ਤੇ ਇਸ ਦੇਸ਼ ਦੇ ਲੋਕਾਂ ਵਿਚ ਸਿਖੀ ਦਾ ਪ੍ਰਚਾਰ ਕਰਦੇ ਰਹੇ ।

ਇਸ ਸਮੇਂ ਦੇ ਦੌਰਾਨ ਪਟਨਾ ਸਾਹਿਬ ਤੋਂ ਹਰਕਾਰਾ ਸੁਨੇਹਾ ਲਿਆਇਆ ਕਿ ਗੁਰੂ ਤੇਗ ਬਹਾਦਰ ਜੀ ਦੇ ਮਹਿਲਾ ਮਾਤਾ ਗੁਜਰੀ ਦੇ ਘਰ ਸਪੁਤਰ ਨੇ ਜਨਮ ਲਿਆ ਹੈ । ਗੁਰੂ ਜੀ ਪਾਸ ਸਪੁਤਰ ਦੀਆਂ ਵਧਾਈਆਂ ਦੇਣ ਵਾਲਾ ਪਹਿਲਾ ਵਿਅਕਤੀ ਰਾਜਾ ਰਾਮ ਸਿੰਘ ਸੀ । ਗੁਰੂ ਜੀ ਨੇ ਆਖਿਆ ਕਿ ਨਵਾਂ ਬਾਲ ਦੁਖੀਆਂ ਦਾ ਰਾਖਾ ਹੋਵੇਗਾ । ਸਾਰੇ ਸ਼ਹਿਰ ਵਿਚ ਖੁਸ਼ੀ ਦੀ ਲਹਿਰ ਦੌੜ ਗਈ ਤੇ ਗਰੀਬਾਂ ਤੇ ਲੋੜਵੰਦਾਂ ਨੂੰ ਦਾਨ ਦਿਤਾ ਗਿਆ ।

ਜਦੋਂ ਸਤਿਗੁਰੂ ਜੀ ਧੁਬਲੀ, ਜੋ ਅਸਾਮ ਵਿਚ ਹੈ, ਨੂੰ ਛੱਡਣ ਵਾਲੇ ਸਨ ਤਾਂ ਕਾਮਰੂਪ ਦਾ ਰਾਜਾ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ । ਉਹ ਬੇਨਤੀ ਕਰਨਾ ਚਾਹੁੰਦਾ ਸੀ ਪਰ ਸ਼ਰਮ ਕਾਰਨ ਅਜਿਹਾ ਨਾ ਕਰ ਸਕਿਆ । ਗੁਰੂ ਜੀ ਨੇ ਰਾਜੇ ਦੀ ਮਜਬੂਰੀ ਸਮਝ ਕੇ ਉਸ ਨੂੰ ਆਪਣੇ ਦਿਲ ਦੀ ਗਲ ਦਸਣ ਲਈ ਆਖਿਆ । ਰਾਜੇ ਨੇ ਬੜੀ ਅਧੀਨਗੀ ਨਾਲ ਆਖਿਆ ਕਿ ਮੇਰੇ ਕੋਈ ਉਲਾਦ ਨਹੀਂ ਹੈ । ਗੁਰੂ ਜੀ ਨੇ ਵਰ ਦਿਤਾ ਕਿ ਤੇਰੇ ਘਰ ਪੁਤਰ ਜਨਮੇਗਾ । ਕੁਝ ਸਮੇਂ ਮਗਰੋਂ ਉਹਦੇ ਘਰ ਲੜਕੇ ਨੇ ਜਨਮ ਲਿਆ । ਕਈ ਵਰ੍ਹਿਆਂ ਮਗਰੋਂ ਜਦੋਂ ਲੜਕਾ ਬਾਦਸ਼ਾਹ ਬਣਿਆ ਤਾਂ ਆਪਣੇ ਪਿਤਾ ਦੀ ਇਛਾ ਪੂਰੀ ਕਰਨ ਲਈ ਬਹੁਤ ਸਾਰੀਆਂ ਭੇਟਾਵਾਂ ਜਿਹਨਾਂ ਵਿਚ ਚਿਟਾ ਹਾਥੀ ਵੀ ਸ਼ਾਮਲ ਸੀ ਲੈ ਕੇ ਗੁਰੂ

ਜੀ ਨੂੰ ਸ਼ਰਧਾਂਜਲੀ ਦੇਣ ਲਈ ਪੰਜਾਬ ਆਇਆ। ਉਹ ਅਨੰਦਪੁਰ ਆਇਆ। ਉਸ ਸਮੇਂ ਦਸਮੇਂ ਸਤਿਗੁਰੂ ਗੋਬਿੰਦ ਸਿੰਘ ਜੀ ਗੁਰਗੱਦੀ ਤੇ ਸਨ।

ਕੁਝ ਸਮੇਂ ਬਾਅਦ ਰਾਜਾ ਰਾਮ ਸਿੰਘ ਤੇ ਸਤਿਗੁਰੂ ਜੀ ਅਸਾਮ ਤੋਂ ਵਾਪਸ ਆ ਗਏ। ਗੁਰੂ ਜੀ ਪਟਨੇ ਰੁਕੇ ਤੇ ਰਾਜਾ ਰਾਮ ਸਿੰਘ ਦਿੱਲੀ ਨੂੰ ਚਲਾ ਗਿਆ। ਗੁਰੂ ਜੀ ਦੇ ਮਾਤਾ ਜੀ ਤੇ ਮਹਿਲ ਆਪ ਜੀ ਨੂੰ ਮਿਲ ਕੇ ਬੜੇ ਹੀ ਖੁਸ਼ ਹੋਏ। ਆਪ ਦੀ ਗੋਦੀ ਵਿਚ ਗੋਬਿੰਦ ਰਾਏ ਦਿਤਾ।

## ੧੯

ਗੁਰੂ ਨਾਨਕ ਜੀ ਦੇ ਨੌਵੇਂ ਉਤਰਾਧਕਾਰੀ ਗੁਰੂ ਜੀ ਪਟਨੇ ਵਿਚ ਹਨ ਤੇ ਬਿਨਾ ਕਿਸੇ ਧਾਰਮਿਕ ਜਾਂ ਜਾਤੀ ਦੇ ਵਖਰੇਵੇਂ ਦੇ ਸਾਰਿਆਂ ਨੂੰ ਭਰਾਵਾਂ ਵਾਂਗੂ ਸਮਝਦੇ ਹਨ ਤੇ ਉਪਦੇਸ਼ ਦਿੰਦੇ ਹਨ। ਸਾਰੇ ਧਰਮਾਂ ਤੇ ਜਾਤਾਂ ਦੇ ਹਜ਼ਾਰਾਂ ਲੋਕ ਗੁਰੂ ਜੀ ਦਾ ਉਪਦੇਸ਼ ਜੋ ਅੰਮ੍ਰਿਤ-ਬਰਸਾ ਹੈ ਸੁਣਨ ਲਈ ਉਹਨਾਂ ਦੇ ਦਵਾਰੇ ਤੇ ਆਉਂਦੇ।

ਇਕ ਦਿਨ ਇਕ ਵਿਦਵਾਨ ਬ੍ਰਾਹਮਣ ਗੁਰੂ ਜੀ ਪਾਸ ਦਰਸ਼ਨਾਂ ਲਈ ਆਇਆ। ਸਾਰੇ ਧਰਮਾਂ ਤੇ ਜਾਤੀਆਂ ਦੇ ਲੋਕਾਂ ਨੂੰ ਬਿਨਾਂ ਫਰਕ ਰਖੇ ਬਰਾਬਰ ਮੰਨਕੇ ਸਿਖਿਆ ਦੇਣ ਦੇ ਉਹ ਵਿਰੁਧ ਸੀ। ਉਸ ਨੇ ਗੁਰੂ ਜੀ ਨੂੰ ਆਖਿਆ "ਗੁਰੂ ਜੀ ਤੁਸੀਂ ਪਾਵਨ ਪਵਿਤ੍ਰ ਹੋ। ਪਰ ਇਹ ਕਿਵੇਂ ਹੈ ਕਿ ਤੁਸੀਂ ਬ੍ਰਾਹਮਣ ਤੇ ਸੂਦਰ ਨਾਲ ਬਰਾਬਰ ਦਾ ਵਰਤਾ ਕਰਦੇ ਹੋ? ਇਹ ਅਸੂਲ ਉਸ ਵਿਰੁਧ ਹੈ। ਤੁਸੀਂ ਉਚ ਤੇ ਨੀਚ ਨਾਲ ਬਰਾਬਰ ਦਾ ਵਰਤਾ ਕਿਵੇਂ ਕਰ ਸਕਦੇ ਹੋ?"

ਗੁਰੂ ਜੀ ਨੇ ਆਖਿਆ "ਪਾਵਨ ਪੰਚਮ ਸਤਿਗੁਰੂ ਜੀ ਨੇ 'ਏਕ ਪਿਤਾ ਏਕਸ ਕੇ ਹਮ ਬਾਰਕ' ਆਖਿਆ ਹੈ। ਤੁਸੀਂ ਮੈਨੂੰ ਨੀਚ ਉਚ ਦੀ ਆਪਣੀ ਪਰਿਭਾਸ਼ਾ ਦਿਓ"। ਬ੍ਰਾਹਮਣ ਨੇ ਆਖਿਆ "ਸੂਦਰ ਨੀਚ ਹੈ। ਬ੍ਰਾਹਮਣ ਉਚਾ ਹੈ।" ਗੁਰੂ ਜੀ

ਨੇ ਪੁੱਛਿਆ "ਪਰ ਕਿਉਂ ?" ਬ੍ਰਾਹਮਣ ਨੇ ਆਖਿਆ "ਆਪਣੇ ਕਰਮ ਤੇ ਫਰਜ਼ਾਂ ਕਰਕੇ ।" ਸਤਿਗੁਰੂ ਜੀ ਨੇ ਆਖਿਆ "ਬਿਲਕੁਲ ਠੀਕ ਹੈ । ਸਾਰੇ ਪ੍ਰਾਣੀ ਇਕੋ ਜਿਹੇ ਹਨ ਤੇ ਇਕ ਪਰਮ ਪਿਤਾ ਦੇ ਬੱਚੇ ਹਨ । ਜਿਹੜੇ ਨੀਚ ਕਰਮ ਕਰਦੇ ਹਨ ਉਹਨਾਂ ਨੂੰ ਨੀਚ ਮੰਨਿਆਂ ਜਾਣਾ ਚਾਹੀਦਾ ਹੈ ਤੇ ਜਿਹੜੇ ਚੰਗੇ ਕਰਮ ਕਰਦੇ ਹਨ ਉਹਨਾਂ ਨੂੰ ਚੰਗੇ ਤੇ ਉਚੇ ਮੰਨਿਆਂ ਜਾਣਾ ਚਾਹੀਦਾ ਹੈ । ਗੁਰੂ ਜੀ ਨੇ ਆਖਿਆ "ਪਰ ਯਾਦ ਰਖਣਾ ਚਾਹੀਦਾ ਹੈ ਕਿਉਂਕਿ ਉਹ ਇਕੋ ਪਿਤਾ ਦੇ ਬੱਚੇ ਹਨ ਉਹ ਆਪਣੇ ਪਿਤਾ ਦੀ ਵਿਰਾਸਤ ਦੇ ਇਕੋ ਜਿਹੇ ਅਧਿਕਾਰੀ ਹਨ । ਗੁਰੂ ਜੀ ਨੇ ਗੁਰੂ ਨਾਨਕ ਸਾਹਿਬ ਦੇ ਵਿਚਾਰ ਦੱਸੇ ਕਿ ਗਿਆਨ ਬਾਰੇ ਪੁਛੋ ਨਾਕਿ ਜਾਤੀ ਬਾਰੇ ਇਥੇ ਤੇ ਬ੍ਰਾਹਮਣ ਕੋਈ ਜਾਤੀ ਭੇਦ ਨਹੀਂ ਹੈ । ਅਸਲ ਵਿਚ ਬ੍ਰਾਹਮਣ ਉਹੀ ਹਨ ਜੋ ਕਿ ਬ੍ਰਹਮ ਨੂੰ ਜਾਣਦੇ ਹਨ ।"

ਬ੍ਰਾਹਮਣ ਚੁਪ ਹੋ ਗਿਆ ਤੇ ਗੁਰੂ ਜੀ ਦੇ ਬਚਨਾਂ ਬਾਰੇ ਸੋਚਣ ਲਗਾ । ਉਸ ਨੇ ਸਵਾਲੀ ਨਿਗਾਹ ਨਾਲ ਸਤਿਗੁਰੂ ਜੀ ਵਲ ਦੇਖਿਆ । ਸਾਰਿਆਂ ਨੇ ਗੁਰੂ ਜੀ ਦੇ ਬਚਨਾਂ ਨੂੰ ਸਲਾਹਿਆ ਗੁਰੂ ਜੀ ਨੇ ਫਿਰ ਆਖਿਆ ਪਾਵਨ ਸਤਿਗੁਰੂ ਜੀ ਦੇ ਬਚਨ ਹਨ

ਸੋ ਬ੍ਰਹਮਣੁ ਜੋ ਬਿੰਦੇ ਬ੍ਰਹਮੁ ॥
ਜਪੁ ਤਪੁ ਸੰਜਮੁ ਕਮਾਵੈ ਕਰਮੁ ॥
ਸੀਲ ਸੰਤੋਖ ਕਾ ਰਖੈ ਧਰਮੁ ॥
ਬੰਧਨ ਤੋੜੈ ਹੋਵੈ ਮੁਕਤੁ ॥
ਸੋਈ ਬ੍ਰਾਮਣੁ ਪੂਜਣ ਜੁਗਤੁ ॥

(ਸਲੋਕ ਵਾਰਾਂ ਤੇ ਵਧੀਕ ਮਹੱਲਾ ੧

ਫਿਰ ਗੁਰੂ ਜੀ ਨੇ ਤੀਸਰੇ ਪਾਦਸ਼ਾਹ ਦੀ ਬਾਣੀ ਵਿਚੋਂ ਹੇਠ ਲਿਖਿਆ ਸ਼ਬਦ ਸੁਣਾਇਆ :

ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥
ਬ੍ਰਹਮ ਬਿੰਦੇ ਸੋ ਬ੍ਰਾਹਮਣੁ ਹੋਈ ॥
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥
ਇਸ ਗਰਬ ਤੇ ਚਲਹਿ ਬਹੁਤੁ ਵਿਕਾਰਾ ॥ ਰਹਾਉ ॥
ਚਾਰੇ ਵਰਨ ਆਖੈ ਸਭੁ ਕੋਈ ॥
ਬ੍ਰਹਮ ਬਿੰਦ ਤੇ ਸਭ ਓਪਤਿ ਹੋਈ ॥
ਮਾਟੀ ਏਕ ਸਗਲ ਸੰਸਾਰਾ ॥
ਬਹੁ ਬਿਧਿ ਭਾਂਡੇ ਘੜੈ ਕੁਮਾਰਾ ॥
ਪੰਚ ਤਤੁ ਮਿਲਿ ਦੇਹੀ ਕਾ ਆਕਾਰਾ ॥
ਘਟਿ ਵਧਿ ਕੋ ਕਰੈ ਬੀਚਾਰਾ ॥
ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ ॥
ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥

(ਭੈਰਉ ਮਹੱਲਾ ੩ ਚਉਪਦੇ ਘਰ ੧)

ਬ੍ਰਾਹਮਣ ਸਹਿਮਤ ਹੋ ਗਿਆ ਤੇ ਉਸ ਨੇ ਗੁਰੂ ਜੀ ਨੂੰ ਨਮਸਕਾਰ ਕੀਤੀ ।

ਇਕ ਸਵੇਰ ਆਸਾ ਦੀ ਵਾਰ ਦੇ ਭੋਗ ਮਗਰੋਂ ਸ਼ਰਧਾਲੂ ਸਿਖ, ਜੋ ਢਾਕੇ ਤੋਂ ਆਇਆ ਸੀ, ਗੁਰੂ ਜੀ ਦੇ ਚਰਨਾਂ ਵਿਚ ਨਮਸਕਾਰ ਕਰਕੇ ਬੈਠ ਗਿਆ । ਉਸ ਦੇ ਚਿਹਰੇ ਵਲ ਦੇਖ ਕੇ ਸਤਿਗੁਰੂ ਨੇ ਆਖਿਆ "ਤੂੰ ਬੜਾ ਉਦਾਸ ਤੇ ਅਤਿਅੰਤ ਚਿੰਤਾਤੁਰ

ਦਿਸ ਰਿਹਾ ਹੈਂ । ਤੈਨੂੰ ਕੀ ਦੁੱਖ ਹੈ ?"

ਉਸ ਸਿਖ ਨੇ ਹੱਥ ਜੋੜ ਕੇ ਆਖਿਆ "ਸਤਿਗੁਰੂ ਜੀ ਮੈਂ ਢਾਕੇ ਵਪਾਰ ਕਰਦਾ ਹਾਂ ਪਰ ਕੁਝ ਸਮੇਂ ਤੋਂ ਮੈਨੂੰ ਵਪਾਰ ਵਿਚ ਕਾਫੀ ਘਾਟਾ ਪੈ ਰਿਹਾ ਹੈ । ਅਜੇ ਤਾਈਂ ਕੰਮ ਰਾਸ ਨਹੀਂ ਆ ਸਕਿਆ । ਮੈਨੂੰ ਕੁਝ ਮਿਤ੍ਰਾਂ ਪਾਸੋਂ ਸਹਾਇਤਾ ਦੀ ਆਸ ਹੈ । ਮੈਨੂੰ ਪਤਾ ਲਗਾ ਕਿ ਆਪ ਜੀ ਪਟਨੇ ਹੋ । ਇਸ ਲਈ ਮੈਂ ਆਪ ਜੀ ਨੂੰ ਸ਼ਰਧਾਂਜਲੀ ਭੇਟ ਕਰਨ ਤੇ ਆਪ ਜੀ ਪਾਸੋਂ ਸਲਾਹ ਲੈਣ ਲਈ ਆਇਆ ਹਾਂ ।"

ਗੁਰੂ ਜੀ ਮੁਸਕਰਾਏ ਤੇ ਆਖਣ ਲਗੇ "ਪਿਆਰੇ ਮਿਤ੍ਰ ਗੁਰੂ ਦੇਵ ਜੀ ਨੇ ਸਾਨੂੰ ਮਨੁਖਾਂ ਦਾ ਆਸਰਾ ਲੈਣ ਵਲੋਂ ਚਿਤਾਵਨੀ ਦਿਤੀ ਹੈ । ਉਹਨਾਂ ਨੇ ਆਖਿਆ ਹੈ ਕਿ ਮਨੁੱਖ ਦੇ ਸਹਾਰੇ ਤੇ ਭਰੋਸਾ ਨਾ ਕਰੋ ਅਤੇ ਨਾਸ਼ਮਾਨ ਵਸਤਾਂ ਨਾਲ ਮੋਹ ਨਾ ਪਾਓ ।

"ਇਸ ਲਈ ਪਿਆਰੇ ਮਿਤ੍ਰ ਪਰਮਾਤਮਾਂ ਦਾ ਸਹਾਰਾ ਲਓ । ਇਹ ਚੰਗਾ ਮਾੜਾ, ਲਾਭ ਹਾਨ ਉਸ ਮਾਇਆ ਦਾ ਪਰਛਾਵਾਂ ਹੈ ਜੋ ਸਿਰਫ ਭਰਮ ਹੀ ਹੈ । ਰਾਤ ਮਗਰੋਂ ਦਿਨ ਆ ਜਾਂਦਾ ਹੈ । ਰਾਤ ਮਗਰੋਂ ਫਿਰ ਸੂਰਜ ਚੜ੍ਹਦਾ ਹੈ । ਇਹ ਸਭ ਮਨੁਖਾਂ ਦੇ ਬਲ ਤੋਂ ਪਰ੍ਹੇ ਦੀਆਂ ਗਲਾਂ ਹਨ । ਦੁੱਖ ਦਰਦ ਜੋ ਪਰਛਾਵੇਂ ਵਾਂਗ ਸਾਡੇ ਮਗਰ ਲਗੇ ਰਹਿੰਦੇ ਹਨ ਪਰਮਾਤਮਾਂ ਦੀ ਸ਼ਰਨ ਆਉਣ ਨਾਲ ਖਤਮ ਹੋ ਜਾਣਗੇ । ਉਹਨਾਂ ਸਾਰੇ ਸਹਾਰਿਆਂ ਨੂੰ ਛਡ ਦਿਓ ਜੋ ਆਪ ਹੀ ਨਾਸ਼ਮਾਨ ਹਨ ।"

ਫਿਰ ਸਤਿਗੁਰੂ ਜੀ ਨੇ ਆਪਣੀ ਬਾਣੀ ਉਚਾਰੀ :

ਬਿਰਥਾ ਕਹਉ ਕਉਨ ਸਿਉ ਮਨ ਕੀ ॥
ਲੋਭਿ ਗ੍ਰਸਿਓ ਦਸਹੂ ਦਿਸ ਧਾਵਤ
ਆਸਾ ਲਾਗਿਓ ਧਨ ਕੀ ॥ ਰਹਾਉ ॥
ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ
ਸੇਵ ਕਰਤ ਜਨ ਜਨ ਕੀ ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ,
ਨਹ ਸੁਖ ਰਾਮ ਭਜਨ ਕੀ ॥
ਮਾਨਸ ਜਨਮ ਅਕਾਰਥ ਖੋਵਤ,
ਲਾਜ ਨ ਲੋਕ ਹਸਨ ਕੀ ॥
ਨਾਨਕ ਹਰਿ ਜਸੁ ਕਿਉ ਨਹੀ ਗਾਵਤ
ਕੁਮਤਿ ਬਿਨਾਸੈ ਤਨ ਕੀ ॥

(ਰਾਗ ਆਸਾ ਮਹੱਲਾ ੯)

ਇਕ ਦਿਨ ਇਕ ਸਿਖ ਨੇ ਸਤਿਗੁਰੂ ਜੀ ਪਾਸੋਂ ਪੁਨਰ-ਜਨਮ ਦੇ ਕਾਰਨਾਂ ਬਾਰੇ ਪੁੱਛਿਆ । ਗੁਰੂ ਜੀ ਨੇ ਆਖਿਆ, "ਇਹ ਹਉਮੈ, ਮੈਂ, ਮਮਤਾ ਦਾ ਸੰਕਲਪ ਹੈ ਜੋ ਜੀਵਨ ਮਰਨ ਦੇ ਚੱਕਰ ਵਿਚ ਪਾਈ ਰਖਦਾ ਹੈ। ਹਉਮੈ ਦੇ ਸੰਕਲਪ ਅਨੁਸਾਰ ਕੀਤੇ ਕੰਮ ਪੁਨਰ-ਜਨਮ ਦਾ ਕਾਰਨ ਬਣਦਾ ਹੈ । ਪਾਵਨ ਸਤਿਗੁਰੂ ਅਰਜਨ ਦੇਵ ਜੀ ਸੁਖਮਨੀ ਵਿਚ ਦਸਦੇ ਹਨ :

ਜਬ ਲਗ ਜਾਨੈ ਮੈ ਕਛੁ ਕਰਤਾ ॥
ਤਬ ਲਗ ਗਰਭ ਜੋਨਿ ਮਹਿ ਫਿਰਤਾ ॥

ਹਰ ਵਾਰੀ ਹਉਮੈ ਦਾ ਸੰਕਲਪ ਜਨਮ ਪੈਂਦਾ ਹੈ ਅਤੇ ਹਉਮੈ ਦੇ ਮਗਰ ਲੱਗ ਕੇ ਮਾਨਵ ਕਰਮ ਕਰਦਾ ਹੈ ਜੋ ਅਸਲ ਵਿਚ ਆਪਾ ਹੈ। ਉਹ ਆਪਣੇ ਲਈ ਆਪ ਹੀ ਫਾਹੀ ਬਣਾ ਲੈਂਦਾ ਹੈ ਤੇ ਇਸ ਧਰਤੀ ਨਾਲ ਬੱਝਿਆ ਰਹਿੰਦਾ ਹੈ । ਗੁਰੂ ਅਰਜਨ ਦੇਵ ਜੀ ਅਨੁਸਾਰ ਹਉਮੈ ਆਪ ਹੀ ਫਾਹੀ ਹੈ ਤੇ ਇਹ ਫਾਹੀ ਆਦਮੀ ਆਪਣੇ ਗਲ ਵਿਚ ਪਾ ਲੈਂਦਾ ਹੈ ਜਿਸ ਕਾਰਨ ਜਨਮ ਮਰਨ ਦਾ ਚੱਕਰ ਚਲਦਾ ਰਹਿੰਦਾ ਹੈ ।

ਹਉਮੈ ਦਾ ਸੰਕਲਪ ਪੈਰਾਂ ਲਈ ਲੋਹੇ ਦੀ ਬੇੜੀ ਹੈ ।

ਗੁਰੂ ਜੀ ਨੇ ਫੇਰ ਆਖਿਆ, "ਸੰਖੇਪ ਵਿਚ ਪਰਮਾਤਮਾਂ ਬਿਨਾਂ ਕਿਸੇ ਚੀਜ਼ ਨਾਲ ਮੋਹ ਪ੍ਰਾਣੀ ਲਈ ਸੱਚੀ ਬੇੜੀ ਹੈ। ਪਰ

ਬਦਕਿਸਮਤੀ ਹੈ ਕਿ ਪ੍ਰਾਣੀ ਅਜਿਹੇ ਕੰਮ ਕਰਨ ਵਿਚ ਹਮੇਸ਼ਾਂ ਲਗਾ ਰਹਿੰਦਾ ਹੈ ਜੋ ਉਸ ਨੂੰ ਧਰਤੀ ਤੇ ਇਸ ਦੁਨੀਆਂ ਦੇ ਜੀਵਨ ਨਾਲ ਬੰਨ੍ਹੀ ਰਖਦੇ ਹਨ। ਇਹ ਗੁਰੂ ਅਰਜਨ ਦੇਵ ਜੀ ਦੇ ਪਾਵਨ ਵਿਚਾਰ ਹਨ।

ਹੋਰ ਹਾਜ਼ਰ ਸਿਖਾਂ ਨੇ ਗੁਰੂ ਜੀ ਨੂੰ ਸਤਿਕਾਰ ਸਹਿਤ ਨਮਸਕਾਰ ਕੀਤੀ। ਇਕ ਦਿਨ ਇਕ ਵਿਅਕਤੀ ਨੇ ਗੁਰੂ ਜੀ ਪਾਸੋਂ ਪੁੱਛਿਆ ਦੁਨੀਆਂ ਵਿਚ ਕਿਵੇਂ ਰਹੀਏ ਜਿਸ ਨਾਲ ਮੌਤ ਦੇ ਬੰਧੇਜ ਤੋਂ ਬਚ ਜਾਈਏ। ਗੁਰੂ ਸਾਹਿਬਾਨ ਦੀ ਸਿਖਿਆ ਅਨੁਸਾਰ ਸਾਨੂੰ ਗ੍ਰਹਿਸਤੀ ਜੀਵਨ ਬਤੀਤ ਕਰਨਾ ਚਾਹੀਦਾ ਹੈ ਤੇ ਆਪਣੇ ਜ਼ਿੰਮੇ ਲਗੇ ਫਰਜ਼ ਪੂਰੇ ਕਰਨੇ ਚਾਹੀਦੇ ਹਨ ਤੇ ਸਨਿਆਸੀ ਬਣ ਕੇ ਘਰ-ਬਾਰ ਨਹੀਂ ਛਡਣਾ ਚਾਹੀਦਾ। ਉਸ ਨੇ ਪੁਛਿਆ, "ਆਦਮੀ ਕਰਮ ਕਿਵੇਂ ਕਰੇ ਜੋ ਉਸ ਲਈ ਬੰਧਨ ਨਾ ਬਣਨ ?"

ਗੁਰੂ ਜੀ ਨੇ ਜਵਾਬ ਦਿਤਾ, ਗੁਰੂ ਅਰਜਨ ਦੇਵ ਜੀ ਸੁਖਮਨੀ ਵਿਚ ਦਸਦੇ ਹਨ :

ਕਰਮ ਕਰਤ ਹੋਵਹਿ ਨਿਹ ਕਰਮ ॥
ਤਿਸ ਬੈਸਨੋ ਕਾ ਨਿਰਮਲ ਧਰਮ ॥
ਕਾਹੂ ਫਲ ਕੀ ਇਛਾ ਨਹੀ ਬਾਛੈ ॥
ਕੇਵਲ ਭਗਤ ਕੀਰਤਨ ਸੰਗਿ ਰਾਚੈ ॥

ਗੁਰੂ ਜੀ ਨੇ ਆਖਿਆ, "ਜਦੋਂ ਮਨ ਸਤਿ ਨਾਲ ਜੋੜ ਦੇਈਏ ਤਾਂ ਸ਼ਾਂਤ ਹੋ ਜਾਂਦਾ ਹੈ। ਜੇਕਰ ਇਹ ਹਉਮੈ ਦੇ ਮਗਰ ਭਜੇ ਫਿਰ ਇਹ ਬੰਧਨ ਜੁਕਤ ਹੋ ਕੇ ਦੁੱਖ ਪਾਉਂਦਾ ਹੈ। ਪਾਵਨ ਸਤਿਗੁਰੂ

ਜੀ ਆਸ ਤੇ ਡਰ ਨੂੰ ਮਾਰਨ ਦਾ ਉਪਦੇਸ਼ ਦਿੰਦੇ ਹਨ ਤੇ ਫਿਰ ਮਨ ਪਰਮਾਤਮਾਂ ਵਿਚ ਅਸਥਿਤ ਹੋ ਕੇ ਸ਼ਾਂਤ ਹੋ ਜਾਵੇਗਾ। ਸਿਰਫ ਪਰਮਾਤਮਾਂ ਹੀ ਸ਼ਾਂਤੀ ਤੇ ਅਨੰਦ ਦਾ ਘਰ ਹੈ। ਪਾਵਨ ਸਤਿਗੁਰੂ ਅਰਜਨ ਦੇਵ ਜੀ ਆਖਦੇ ਹਨ :

ਜਉ ਲਉ ਭਾਉ ਅਭਾਉ ਇਹੁ ਮਾਨੈ
ਤਉ ਲਉ ਮਿਲਨ ਦੂਰਾਈ ॥
ਆਨ ਆਪਨਾ ਕਰਤ ਬੀਚਾਰਾ
ਤਉ ਲਉ ਬੀਚੁ ਬਿਖਾਈ ॥

ਗੁਰੂ ਜੀ ਨੇ ਆਖਿਆ, "ਇਸ ਲਈ ਹੇ ਸਿਖੋ ਦੁਨੀਆਂ ਵਿਚ ਰਹਿਵੋ ਪਰਮਾਤਮਾਂ ਦੀ ਸੇਵਾ ਲਈ ਕੰਮ ਕਰੋ। ਆਪਣੇ ਤੇ ਪਰਾਏ ਦੇ ਵਿਚਾਰ ਬਿਨਾਂ ਉਸ ਪਰਮਾਤਮਾਂ ਦੇ ਪੈਦਾ ਕੀਤੇ ਪ੍ਰਾਣੀਆਂ ਦੀ ਸੇਵਾ ਕਰੋ । ਸੇਵਾ ਨੂੰ ਆਪਣਾ ਜੀਵਨ ਮਨੋਰਥ ਬਣਾ ਲਓ ਤੇ ਤਿਆਗ ਨੂੰ ਮੰਤਵ ਦੀ ਸ਼ਕਤੀ। ਇਹ ਜੀਉਂਦੇ ਮਰਨ ਦਾ ਮਾਰਗ ਹੈ। ਆਪੇ ਨੂੰ ਮਾਰਨਾ ਤੇ ਸਤਿ ਵਿਚ ਜੀਣਾ ਹੈ।"

ਗੁਰੂ ਨਾਨਕ ਦੇਵ ਜੀ ਦੇ ਸ਼ਬਦ ਸੁਣੋ ਕਿ ਜੋ ਜੀਉਂਦੇ ਮਰ ਗਏ ਹਨ ਤੇ ਸਾਰਿਆਂ ਲਈ ਦਇਆਵਾਨ ਹਨ ਤੇ ਆਪੇ ਨੂੰ ਸਾਰਿਆਂ ਵਿਚ ਵੇਖਦੇ ਹਨ ਉਹ ਗੁਰੂ ਜੀ ਆਖਦੇ ਹਨ ਜੀਵਨ-ਮੁਕਤ ਹਨ।

ਇਕ ਸਿਖ ਨੇ ਸਤਿ ਅਸਤਿ ਦੀ ਵਿਸਥਾਰ ਸਹਿਤ ਵਿਆਖਿਆ ਲਈ ਕਿਹਾ ਤਾਂ ਗੁਰੂ ਜੀ ਨੇ ਜਵਾਬ ਦਿਤਾ :

ਤਤੁ ਬੀਚਾਰੁ ਕਹੈ ਜਨ ਸਾਚਾ ॥
ਜਨਮੁ ਮਰੈ ਸੋ ਕਾਚੋ ਕਾਚਾ ॥

ਅਸਤਿ ਨਾਲ ਮੋਹ ਦੁਖ ਦਾ ਕਾਰਨ ਹੈ ਜਿਸ ਦਾ ਕਾਰਨ ਉਸ ਦੀ ਨਾਸ਼ਮਾਨਤਾ ਵਾਲੀ ਅਸਲੀਅਤ ਹੈ। ਜੋ ਹਉਮੈ ਨੂੰ ਮਾਰ ਲੈਂਦੇ ਹਨ ਅਤੇ ਆਸਾਂ ਤੇ ਹੋਰ ਮੰਗਾਂ ਖਤਮ ਕਰ ਦਿੰਦੇ ਹਨ, ਉਹ ਸਤਿ ਨੂੰ ਅਨੁਭਵ ਕਰ ਲੈਂਦੇ ਹਨ। ਜੋ ਸਤਿ ਨੂੰ ਹਮੇਸ਼ਾਂ ਆਪਣੇ ਮਨ ਵਿਚ ਰਖਦੇ ਹਨ ਉਹ ਖੁਸ਼ ਤੇ ਚੜ੍ਹਦੀ ਕਲਾ ਵਿਚ ਹਨ। ਗੁਰੂ ਦੇਵ ਜੀ ਆਖਦੇ ਹਨ ਕਿ ਜਿਨ੍ਹਾਂ ਨੇ ਆਪੇ ਦਾ ਮੁਕਾਬਲਾ ਕੀਤਾ ਅਤੇ ਤ੍ਰਿਸ਼ਨਾ ਤਿਆਗ ਕੀਤਾ ਉਹਨਾਂ ਨੇ ਸਤਿਯ ਸਰੂਪ ਪਰਮਾਤਮਾਂ ਦਾ ਗਿਆਨ ਹਾਸਲ ਕਰ ਲਿਆ ਤੇ ਇਸ ਸਤਿ ਨੂੰ ਆਪਣੇ ਮਨ ਵਿਚ ਵਸਾ ਲਿਆ। ਅਜਿਹੇ ਮਾਨਵ ਚਾਰੇ ਯੁਗ ਸੁਖੀ ਰਹਿੰਦੇ ਹਨ।

ਇਸ ਲਈ ਹ ਮੂਰਖ ਪ੍ਰਾਣੀਓ ਉਹਨਾਂ ਚੀਜ਼ਾਂ ਦੀ ਆਸ ਨਾ ਕਰੋ ਜੋ ਜਨਮ ਮਰਨ ਵਿਚ ਜਾਂ ਜਿਨ੍ਹਾਂ ਦਾ ਆਦਿ ਤੇ ਅੰਤ ਹੈ। ਪਾਵਨ ਗੁਰੂ ਅਰਜਨ ਦੇਵ ਜੀ ਆਖਦੇ ਹਨ।

ਫਿਰ ਸਤਿਗੁਰੂ ਜੀ ਨੇ ਆਪਣਾ ਸ਼ਬਦ ਜੈਤਸਰੀ ਰਾਗ ਵਿਚ ਗਾਇਨ ਕੀਤਾ :

ਮਨ ਰੇ ਸਾਚਾ ਗਹੋ ਬਿਚਾਰਾ ॥
ਰਾਮ ਨਾਮ ਬਿਨੁ ਮਿਥਿਆ ਮਾਨੋ
ਸਗਰੋ ਇਹੁ ਸੰਸਾਰਾ ॥ ਰਹਾਉ ॥
ਜਾਕਉ ਜੋਗੀ ਖੋਜਤ ਹਾਰੇ
ਪਾਇਓ ਨਾਹਿ ਤਿਹ ਪਾਰਾ ॥

ਸੋ ਸੁਆਮੀ ਤੁਮ ਨਿਕਟ ਪਛਾਨੋ
ਰੂਪ ਰੇਖ ਤੇ ਨਿਆਰਾ ॥
ਪਾਵਨ ਨਾਮੁ ਜਗਤ ਮੈ ਹਰਿ ਕੋ
ਕਬਹੂ ਨਾਹਿ ਸੰਭਾਰਾ ।
ਨਾਨਕ ਸਰਨਿ ਪਰਿਓ ਜਗ ਬੰਧਨ
ਰਾਖਹੁ ਬਿਰਦੁ ਤੁਹਾਰਾ ॥

(ਜੈਤਸਰੀ ਮਹੱਲਾ ੯)

## ੨੧

ਇਕ ਦਿਨ ਸਤਿਗੁਰੂ ਜੀ ਪਾਸੋਂ ਪੁਛਿਆ ਗਿਆ ਕਿ ਦੁਨੀਆਂ ਵਿਚ ਸਭ ਤੋਂ ਵੱਡਾ ਅਚੰਭਾ ਕੀ ਹੈ ? ਗੁਰੂ ਜੀ ਨੇ ਦਸਿਆ, "ਇਸ ਨਾਲੋਂ ਹੋਰ ਵਡਾ ਅਚੰਭਾ ਕੀ ਹੋ ਸਕਦਾ ਹੈ ਕਿ ਇਸ ਜਗਤ ਵਿਚ ਮੌਤ ਨਾਲੋਂ ਕੋਈ ਵੀ ਗਲ ਵਧ ਨਿਸਚਿਤ ਨਹੀਂ ਹੈ ਪਰ ਸਾਰੇ ਇਸ ਤੱਥ ਨੂੰ ਨਜ਼ਰ-ਅੰਦਾਜ਼ ਕਰਕੇ ਆਪਣੇ ਥਿਰਮ ਵਿਚ ਯਕੀਨ ਰਖਦੇ ਹਨ।" ਗੁਰੂ ਅਰਜਨ ਦੇ ਬਚਨ ਹਨ ਕਿ ਜੋ ਅਸਿਤ ਹੈ ਮਨੁਖ ਉਸ ਨੂੰ ਸਤਿਯ ਮੰਨਦਾ ਹੈ, ਜੋ ਨਾਸ਼ਮਾਨ ਹੈ ਮਨੁਖ ਉਸ ਨੂੰ ਅਮਰ ਮੰਨਦਾ ਹੈ, ਜੋ ਪਰਾਇਆ ਹੈ ਉਸ ਨੂੰ ਆਪ ਚਿੰਬੜ ਬੈਠਦਾ ਹੈ। ਅਸਲ ਵਿਚ ਭਰਮ ਵਡਾ ਹੈ।

ਫਿਰ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਿਆ :

ਰੇ ਨਰ ਇਹ ਸਾਚੀ ਜੀਅ ਧਾਰਿ।
ਸਗਲ ਜਗਤੁ ਹੈ ਜੈਸੇ ਸੁਪਨਾ
ਬਿਨਸਤ ਲਗਤ ਨ ਬਾਰ ।। ਰਹਾਉ ।।
ਬਾਰੂ ਭੀਤਿ ਬਨਾਈ ਰਚਿ ਪਚਿ
ਰਹਤ ਨਹੀ ਦਿਨ ਚਾਰਿ ।।
ਤੈਸੇ ਹੀ ਇਹ ਸੁਖ ਮਾਇਆ ਕੇ
ਉਰਝਿਓ ਕਹਾ ਗਵਾਰਿ ।।

ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ
ਭਜਿ ਲੇ ਨਾਮੁ ਮੁਰਾਰਿ ॥
ਕਹੁ ਨਾਨਕ ਨਿਜ ਮਤੁ ਸਾਧਨ ਕਉ
ਭਾਖਿਓ ਤੋਹਿ ਪੁਕਾਰਿ ॥

(ਸੋਰਠ ਮਹੱਲਾ ੯)

ਫਿਰ ਗੁਰੂ ਜੀ ਨੇ ਆਖਿਆ "ਪਾਵਨ ਨਾਮ ਨੂੰ ਆਪਣੇ ਜੀਵਨ ਦਾ ਆਧਾਰ ਬਣਾ ਲਓ।" ਪਾਵਨ ਸਤਿਗੁਰੂ ਜੀ ਆਖਦੇ ਹਨ ਜਿਹੜਾ ਸਵਾਸ ਨਾਮ ਬਿਨਾ ਚਲੇ ਜਾਂਦਾ ਹੈ ਬਿਰਥਾ ਹੈ। ਸਿਖਾਂ ਨੇ ਸਤਿਗੁਰੂ ਜੀ ਪਾਸੋਂ ਪੁੱਛਿਆ ਕਿ ਨਾਮ ਕਿਵੇਂ ਜਪਿਆ ਜਾਵੇ ?

ਗੁਰੂ ਜੀ ਨੇ ਜਵਾਬ ਦਿਤਾ "ਯਾਦ ਰਖੋ ਸਾਰੇ ਧਰਮਾਂ ਵਿਚੋਂ ਉਤਮ ਤੇ ਸ਼ੁਧ ਧਰਮ ਹੈ ਸ਼ੁਭ ਕਰਮ ਕਰਨੇ ਤੇ ਹਮੇਸ਼ਾ ਪਰਮਾਤਮਾਂ ਦਾ ਨਾਮ ਜਪਣਾ। ਇਸ ਲਈ ਨਾਮ ਸਿਮਰਨ ਦੇ ਨਾਲ ਚੰਗੇ ਅਤੇ ਸ਼ੁਭ ਕਰਮ ਵੀ ਕਰਨੇ ਚਾਹੀਦੇ ਹਨ ਕਿਉਂਕਿ ਨਾ ਗਿਆਨ ਤੇ ਨਾ ਸ਼ਰਧਾ ਭਗਤੀ ਮਨ ਨੂੰ ਸ਼ੁਧ ਕਰਨ ਤੇ ਚੰਗਾ ਜੀਵਨ ਬਤੀਤ ਕਰਨ ਬਿਨਾ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਸ਼ੁਭ ਕਰਮ ਬਿਨਾ ਧਰਮ ਬੇਅਰਥ ਹੈ। ਇਹ ਗੱਲ ਪਾਵਨ ਸਤਿਗੁਰੂ ਜੀ ਨੇ ਵੀ ਆਖੀ ਹੈ ਕਿ ਸ਼ੁਭ ਗੁਣ ਬਿਨਾਂ ਜੀਵਨ ਬੇਅਰਥ ਹੈ।

"ਆਪਣੀ ਰਸਨਾ ਨਾਲ ਨਾਮ ਜਪੋ। ਸਵਾਸ ਦੇ ਅੰਦਰ ਜਾਣ ਤੇ ਬਾਹਰ ਆਣ ਨਾਲ ਨਾਮ ਨੂੰ ਜੋੜੋ। ਪਰਮਾਤਮਾਂ ਤੇ ਉਸ

ਦੇ ਪਾਵਨ ਨਾਮ ਬਾਰੇ ਵਿਚਾਰ ਕਰੋ । ਨਾਮ ਜੋ ਤੱਤ ਹੈ ਤੇ ਆਪਣੇ ਆਪ ਵਿਚ ਸਤਿਯ ਹੈ ਉਸ ਦਾ ਧਿਆਨ ਧਰੋ । ਨਾਮ ਜੋ ਉਸ ਨਿਰਾਕਾਰ ਦਾ ਆਰਾਰ ਹੈ ਉਸ ਤੇ ਕੇਂਦ੍ਰਿਤ ਹੋਵੋ । ਪਾਵਨ ਸਤਿਗੁਰੂ ਜੀ ਨੇ ਆਖਿਆ ਹੈ--ਤੁਹਾਡੇ ਸੁਹਵਣੇ ਸ਼ਬਦ ਪਰਮਾਤਮਾਂ ਦੀ ਵਡਿਆਈ ਗਉਣ । ਇਹ ਅਸਲ ਵਿਚ ਜੀਵਨ ਦਾ ਲਾਹਾ ਹੈ । ਹੇ ਪਿਆਰੇ ਜਨੋ ਪਰਮਾਤਮਾਂ ਦੀ ਸਚੇਤ ਹੋ ਕੇ ਤੇ ਇਕ ਮਨ ਹੋ ਕੇ ਸਿਫਤ ਸਲਾਹ ਕਰੋ । ਸਵਾਸ ਸਵਾਸ ਤੇ ਉਸ ਨੂੰ ਯਾਦ ਕਰੋ । ਇਉਂ ਮਨ ਸੁਧ ਹੋ ਜਾਵੇਗਾ । ਨਾਮ ਦਾ ਧਿਆਨ ਧਰੋ । ਨਾਮ ਦਾ ਚਿੰਤਨ ਕਰੋ । ਇਹ ਸਾਰ ਤੱਤ ਹੈ ਤੇ ਇਸ ਤਰ੍ਹਾਂ ਮੁਕਤੀ ਮਿਲਦੀ ਹੈ । ਇਹ ਮਾਨਵ ਜਨਮ ਬੜੀ ਮੁਸ਼ਕਲ ਨਾਲ ਮਿਲਿਆ ਹੈ । ਇਵੇਂ ਇਹ ਜੀਵਨ ਪਰਮਾਤਮਾਂ ਨਾਲ ਇਕ ਮਿਕ ਹੋ ਜਾਵੇਗਾ ਤੇ ਅਸਥਿਰ ਤੋਂ ਉਪਰ ਉਠ ਕੇ ਸਤਿਯ ਵਿਚ ਨਿਵਾਸ ਪਾਵੇਗਾ ।

ਸਤਿਗੁਰੂ ਜੀ ਨੇ ਸਾਰੇ ਉਪਦੇਸ਼ ਨੂੰ ਇਉਂ ਸੰਖੇਪ ਵਿਚ ਦੱਸਿਆ—ਮਨ ਦੇ ਸਿਲ ਤੇ ਪਾਵਨ ਨਾਮ ਨੂੰ ਘਸਾਓ, ਸ਼ੁਭ ਕਰਮਾਂ ਦਾ ਪਾਣੀ ਪਾਓ ਕਿਉਂਕਿ ਨਿਚੋੜ ਲੈਣ ਲਈ ਪਾਣੀ ਜ਼ਰੂਰੀ ਹੈ । ਪਾਵਨ ਸਤਿਗੁਰੂ ਜੀ ਸਾਨੂੰ ਅੰਤਰਿਕ ਪੂਜਾ ਬਾਰੇ ਉਪਦੇਸ਼ ਦਿੰਦੇ ਹਨ :

ਤੇਰਾ ਨਾਮੁ ਕਰੀ ਚਨਣਾਠੀਆ
ਜੇ ਮਨੁ ਉਰਸਾ ਹੋਇ ॥
ਕਰਣੀ ਕੁੰਗੂ ਜੇ ਰਲੈ
ਘਟ ਅੰਤਰਿ ਪੂਜਾ ਹੋਇ ॥

(ਰਾਗ ਗੂਜਰੀ ਮਹੱਲਾ ੧ ਚਉਪਦੇ)

## ੨੨

ਇਕ ਦਿਨ ਭਾਈ ਜੈਤਾ, ਜੋ ਹਲਵਾਈ ਸੀ, ਨੇ ਸਤਿਗੁਰੂ ਜੀ ਪਾਸ ਬੇਨਤੀ ਕੀਤੀ ਕਿ ਦਸੋ ਕਿ ਵਿਅਕਤੀਗਤ ਕਰਮ ਕਿਵੇਂ ਸਥਿਤ ਰਹਿੰਦੇ ਹਨ, ਉਹ ਕਿਵੇਂ ਬਣਦੇ ਹਨ ਤੇ ਕਿਵੇਂ ਭਵਿਖਾਂ ਦੇ ਜੀਵਨ ਤੇ ਅਸਰ ਪਾਉਂਦੇ ਹਨ ?

ਗੁਰੂ ਜੀ ਨੇ ਦੱਸਿਆ "ਜਦ ਇਕ ਫੁੱਲ ਖਿੜਨ ਮਗਰੋਂ ਧਰਤ ਤੇ ਗਿਰ ਜਾਂਦਾ ਹੈ, ਜਦੋਂ ਇਕ ਪੱਕਿਆ ਹੋਇਆ ਫਲ ਡਿਗ ਪੈਂਦਾ ਹੈ ਤੇ ਸੁਕ ਸੜ ਜਾਂਦਾ ਹੈ ਤਾਂ ਇਹਨਾਂ ਦੇ ਬੀਜ ਧਰਤੀ ਤੇ ਖਿਲਰ ਜਾਂਦੇ ਹਨ। ਕਈ ਵਾਰੀ ਹਵਾ ਬੀਜਾਂ ਨੂੰ ਉਡਾ ਦਿੰਦੀ ਹੈ ਪਰ ਅਜੇ ਵੀ ਬੀਜ ਨਾਸ਼ ਨਹੀਂ ਹੁੰਦੇ। ਇਕ ਨਿਸਚਿਤ ਸਮੇਂ ਤੇ ਉਹ ਫਲ ਦੇ ਬੀਜ ਮੁੜ ਕੇ ਫੁੱਲ ਦੇ ਰੂਪ ਵਿਚ ਜਨਮ ਪੈਂਦੇ ਹਨ ਅਤੇ ਫੱਲ ਦੇ ਬੀਜ ਫੁੱਲ ਵਿਚ ਬਦਲ ਜਾਂਦੇ ਹਨ। ਇਸੇ ਤਰ੍ਹਾਂ ਪਿਆਰਿਓ ਵਿਅਕਤੀਗਤ ਕਰਮਾਂ ਦੇ ਬੀਜ ਨਸ਼ਟ ਨਹੀਂ ਹੁੰਦੇ ਸਗੋਂ ਪਰਮਾਤਮਾਂ ਦੀ ਦੁਨੀਆਂ ਵਿਚ ਰਹਿੰਦੇ ਹਨ। ਕੁਝ ਸਮੇਂ ਵਿਚ ਉਹ ਮੁੜ ਕੇ ਵਿਅਕਤੀ ਨੂੰ ਦੇਹ ਵਿਚ ਲੈ ਆਉਂਦੇ ਹਨ। ਉਸ ਦਾ ਸੁਭਾ ਉਹਨਾਂ ਕਰਮਾਂ ਦੇ ਬੀਜ ਦਾ ਪ੍ਰਗਟਾਵਾ ਹੁੰਦਾ ਹੈ ਅਤੇ ਇਵੇਂ ਉਹ ਉਹਨਾਂ ਦਾ ਪ੍ਰਭਾਵ ਗ੍ਰਹਿਣ ਕਰਦਾ ਹੈ। ਇਸ ਲਈ ਉਹ ਆਪਣੇ ਪੂਰਬਲੇ ਕਰਮਾਂ ਦਾ ਪ੍ਰਗਟਾਵਾ ਹੀ ਹੈ ਜਿਵੇਂ ਫੱਲ ਆਪਣੇ ਬੀਜਾਂ ਦਾ ਪ੍ਰਗਟਾਵਾ

ਹੈ। ਅਤੇ ਯਾਦ ਰਖੋ ਕਿ ਇਹ ਕਰਮ ਵਿਅਕਤੀ ਨੂੰ ਜਨਮ-ਮਰਨ ਦੇ ਚੱਕਰ ਨਾਲ ਘੁੱਟ ਕੇ ਬੰਨ੍ਹੀ ਰਖਦੇ ਹਨ। ਗੁਰੂ ਅਮਰਦਾਸ ਜੀ ਆਖਦੇ ਹਨ :

ਅਤੇ ਜੀਵਨ ਦੀ ਹਾਲਤ ਅਜਿਹੀ ਹੋਵੇਗੀ ਜੇਹੀ ਗੁਰੂ ਅਰਜਨ ਦੇਵ ਜੀ ਬਿਆਨ ਕਰਦੇ ਹਨ "ਜੈਸਾ ਬੀਜੇ ਸੋ ਲੁਣੈ ਕਰਮਾ ਸੰਦੜਾ ਖੇਤ"।

(ਬਾਰਾਹ ਮਾਹ ਮਾਝ ਮਹੱਲਾ ੫)

ਇਸ ਲਈ ਪਿਆਰਿਓ ਕਿਸੇ ਦੇ ਖਿਲਾਫ ਸ਼ਕਾਇਤ ਕਰਨ ਦੀ ਕੋਈ ਗੁੰਜਾਇਸ਼ ਨਹੀਂ ਕਿ ਉਸ ਨੂੰ ਚੰਗਾ ਜਾਂ ਮਾੜਾ ਕੁਝ ਮਿਲ ਰਿਹਾ ਹੈ।

ਸੁਖਮਨੀ ਵਿਚ ਪਾਵਨ ਗੁਰੂ ਦੇਵ ਆਖਦੇ ਹਨ :

ਮਨ ਮੂਰਖ ਕਾਹੇ ਬਿਲ ਲਾਈਐ ॥
ਪੂਰਬ ਲਿਖੇ ਕਾ ਲਿਖਿਆ ਪਾਈਐ ॥

"ਫਿਰ ਇਸ ਬੰਧਨ ਤੋਂ ਛੁਟਕਾਰਾ ਕਿਵੇਂ ਮਿਲ ਸਕਦਾ ਹੈ ?" ਜੈਤਾ ਜੀ ਨੇ ਪੁਛਿਆ। ਗੁਰੂ ਜੀ ਨੇ ਆਖਿਆ "ਪਿਆਰਿਓ ਜੀਵਨ ਮਨੋਰਥ ਨੂੰ ਸਮਝੋ। ਜੀਵਨ ਦੁਨਿਆਵੀ ਪਦਾਰਥ ਨੂੰ ਸਰੀਰ, ਇੰਦ੍ਰੀਆ ਜਾਂ ਮਨ ਨਾਲ ਭੋਗਣ ਨਾਲ ਨਹੀਂ ਬਿਤਾਉਣਾ। ਇਹਨਾਂ ਇੰਦਰਿਆਂ ਦੇ ਕੰਮ ਅਨੁਸਾਰ ਇਹਨਾਂ ਰਾਹੀਂ ਹਉਮੈ ਨੂੰ ਮਾਰਨ ਲਈ ਅਨੁਭਵ ਦਾ ਲਾਭ ਉਠਾਉਣਾ ਹੈ।" ਹਉਮੈ ਦੇ ਭਰਮ ਵਿਚ ਕੀਤੇ ਸਾਰੇ ਕਰਮ ਬੰਧਨ ਹਨ।"

ਇਸ ਲਈ ਆਪਣਾ ਜੀਵਨ ਪਰਮਾਤਮਾਂ ਦੀ ਸੇਵਾ ਲਈ ਅਰਪਣ ਕਰ ਦਿਓ। ਉਸ ਦੇ ਭਾਣੇ ਵਿਚ ਆ ਜਾਓ। ਫਿਰ ਤੁਸੀਂ ਸਾਰੀਆਂ ਜਿੰਮੇਵਾਰੀਆਂ ਤੋਂ ਮੁਕਤ ਹੋ ਜਾਓਗੇ।

## ੨੩

ਇਕ ਦਿਨ ਸਤਿਗੁਰੂ ਜੀ ਨੂੰ ਮਹਾਨ ਕੁਰਬਾਨੀ ਦਾ ਖਿਆਲ ਆਇਆ ਜੋ ਉਹਨਾਂ ਨੇ ਗੈਰ ਮੁਸਲਮਾਨਾ ਲਈ ਖਾਸ ਕਰਕੇ ਤੇ ਆਮ ਕਰਕੇ ਸਾਰੇ ਦੇਸ਼ ਲਈ ਕਰਨੀ ਸੀ। ਉਹਨਾਂ ਨੇ ਪੰਜਾਬ ਤੇ ਅਨੰਦਪੁਰ ਬਾਰੇ ਸੋਚਿਆ। ਗੁਰੂ ਤੇਗ ਬਹਾਦਰ ਜੀ ਨੇ ਇਕ ਰਾਤ ਆਪਣੀ ਮਾਤਾ ਜੀ ਅਤੇ ਮਹਿਲਾ ਨੂੰ ਦਸਿਆ ਕਿ ਰਾਜਾ ਰਾਮ ਸਿੰਘ ਨਾਲ ਜਾਣ ਦਾ ਉਹਨਾਂ ਦਾ ਤੀਹਰਾ ਮੰਤਵ ਸੀ। ਮੈਂ ਅਸਾਮ ਜਾਣਾ ਚਾਹੁੰਦਾ ਸਾਂ ਜਿਥੇ ਗੁਰੂ ਨਾਨਕ ਦੇਵ ਜੀ ਵੀ ਗਏ ਸਨ ਅਤੇ ਉਥੇ ਪਰਚਾਰ ਕਰਨਾ ਸੀ। ਦੂਜਾ ਮੈਂ ਖੂਨ ਖਰਾਬੇ ਨੂੰ ਰੋਕਣਾ ਚਾਹੁੰਦਾ ਸਾਂ ਅਤੇ ਰਾਜਾ ਰਾਮ ਸਿੰਘ ਜੋ ਸ਼ਰਨ ਵਿਚ ਆਇਆ ਸੀ ਉਸ ਨਾਲ ਮਿਤ੍ਰਤਾ ਨਿਭਾਉਣੀ ਸੀ। ਆਪ ਨੇ ਆਖਿਆ "ਹੁਣ ਮੈਨੂੰ ਜ਼ਰੂਰ ਜਾਣਾ ਚਾਹੀਦਾ ਹੈ ਤੇ ਪਰਮਾਤਮਾਂ ਦਾ ਜਿੰਮੇ ਲਾਇਆ ਫਰਜ਼ ਨਿਭਾਉਣਾ ਚਾਹੀਦਾ ਹੈ। ਤੁਸੀਂ ਦੋਵੇਂ ਬਾਲ ਗੋਬਿੰਦ ਰਾਏ ਨਾਲ ਇਥੇ ਰਹੋ। ਮੈਂ ਆਪ ਨੂੰ ਬੁਲਾ ਲਵਾਂਗਾ।"

ਗੁਰੂ ਜੀ ਨਾਲੋਂ ਫਿਰ ਵਿਛੜਨ ਦੇ ਵਿਚਾਰ ਕਾਰਨ ਦੋਵੇਂ ਇਸਤ੍ਰੀਆਂ ਉਦਾਸ ਹੋ ਗਈਆਂ। ਪਰ ਫਿਰ ਉਹਨਾਂ ਨੇ ਆਪਣੇ ਆਪ ਨੂੰ ਦਿਲਾਸਾ ਦਿਤਾ ਕਿ ਇਹ ਪਰਮਾਤਮਾਂ ਦਾ ਹੁਕਮ ਹੈ ਜੋ ਗੁਰੂ ਜੀ ਦੇ ਰਾਹੀਂ ਕਾਰਜ ਕਰ ਰਿਹਾ ਹੈ। ਖੈਰ

ਉਹਨਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਜਲਦੀ ਹੀ ਸਾਨੂੰ ਬੁਲਾ ਲੈਣਾ ।

ਗੁਰੂ ਜੀ ਦੀ ਰਵਾਨਗੀ ਤੋਂ ਪਹਿਲਾਂ ਉਹਨਾਂ ਦੇ ਮਹਿਲ ਬੜੇ ਹੀ ਉਚਾਟ ਹੋ ਗਏ । ਗੁਰੂ ਜੀ ਨੇ ਆਖਿਆ "ਸਪੁਤਰ ਨੂੰ ਚੰਗੀ ਤਰ੍ਹਾਂ ਪਾਲੋ । ਇਹ ਪਰਮਾਤਮਾਂ ਦਾ ਪਿਆਰਾ ਸੇਵਕ ਹੈ ਅਤੇ ਇਸ ਨੇ ਕਈ ਫਰਜ਼ ਨਿਭਾਉਣੇ ਹਨ । ਇਹ ਪਾਪ ਦਾ ਨਾਸ਼ ਤੇ ਧਰਮ ਦਾ ਪ੍ਰਕਾਸ਼ ਕਰੇਗਾ । ਇਹ ਬੜੇ ਵੱਡੇ ਵੱਡੇ ਕਾਰਜ ਕਰੇਗਾ ।" ਦੋਹਾਂ ਇਸਤ੍ਰੀਆਂ ਨੂੰ ਸੰਬੋਧਨ ਕਰਦਿਆਂ ਗੁਰੂ ਜੀ ਨੇ ਆਖਿਆ "ਯਾਦ ਰਖੋ ਇਸ ਸਰੀਰ ਦੀ ਕੋਈ ਹੋਂਦ ਨਹੀਂ । ਸਿਰਫ ਆਤਮਾਂ ਅਮਰ ਹੈ । ਸਰੀਰ ਦੀ ਬਣਤਰ ਤਾਂ ਦਰਿਆ ਦੀਆਂ ਲਹਿਰਾਂ ਵਰਗੀ ਹੈ । ਜੋ ਵੀ ਇਸ ਸਰੀਰ ਨਾਲ ਮੋਹ ਪਾਉਂਦਾ ਹੈ ਅਗਿਆਨੀ ਹੈ । ਪਰਮਾਤਮਾਂ ਦੇ ਭਾਣੇ ਵਿਚ ਹਮੇਸ਼ਾ ਸੰਤੁਸ਼ਟ ਸ਼ਾਂਤ ਤੇ ਹਮੇਸ਼ਾ ਖੁਸ਼ ਰਹੋ ।"

ਫਿਰ ਗੁਰੂ ਜੀ ਨੇ ਆਪਣੀ ਬਾਣੀ ਉਚਾਰੀ :

ਜਗਤ ਮੈ ਝੂਠੀ ਦੇਖੀ ਪ੍ਰੀਤਿ ॥
ਅਪਨੇ ਹੀ ਸੁਖ ਸਿਉ ਸਭ ਲਾਗੇ
ਕਿਆ ਦਾਰਾ ਕਿਆ ਮੀਤ ॥ ਰਹਾਉ ॥
ਮੇਰਉ ਮੇਰਉ ਸਭੈ ਕਹਤ ਹੈ
ਹਿਤ ਸਿਉ ਬਾਂਧਿਓ ਚੀਤ ॥
ਅੰਤਿ ਕਾਲਿ ਸੰਗੀ ਨਹ ਕੋਊ
ਇਹ ਅਚਰਜ ਹੈ ਰੀਤਿ ॥

ਮਨ ਮੂਰਖ ਅਜਹੂ ਨਹ ਸਮਝਤ
ਸਿਖ ਦੈ ਹਾਰਿਓ ਨੀਤ ॥
ਨਾਨਕ ਭਉਜਲੁ ਪਾਰਿ ਪਰੈ
ਜਉ ਗਾਵੈ ਪ੍ਰਭੁਕੇ ਗੀਤ ॥

(ਦੇਵ ਗੰਧਾਰੀ ਮਹੱਲਾ ੯)

(ਨੋਟ—ਇਸ ਤੇ ਹੋਰ ਕੁਝ ਸ਼ਬਦਾਂ ਵਿਚ ਗੁਰੂ ਜੀ ਨੇ ਇਹ ਵਿਚਾਰ ਦੁਹਰਾਇਆ ਹੈ ਕਿ ਉਹਨਾਂ ਨਾਲ ਪਿਆਰ ਜਾਂ ਸਾਂਝ ਜੋ ਮਨੁਖ ਆਪਣੀਆਂ ਆਖਦਾ ਹੈ ਝੂਠਾ ਹੈ ਅਤੇ ਇਹ ਸਾਂਝ ਸਵਾਰਥੀ ਸੁਖ ਤੇ ਦੁਖੀ ਲਈ ਹੁੰਦੀ ਹੈ ਤੇ ਤੀਜੀ ਗਲ ਕਿ ਕੋਈ ਵੀ ਨਜ਼ਦੀਕੀ ਪਿਆਰਾ ਮਰਨ ਮਗਰੋਂ ਸਾਥ ਨਹੀਂ ਦਿੰਦਾ। ਇਕ ਹੋਰ ਸ਼ਬਦ ਵਿਚ ਵੀ ਗੁਰੂ ਜੀ ਆਖਦੇ ਹਨ ਕਿ ਨਜ਼ਦੀਕੀ ਪਿਆਰੇ ਪ੍ਰਾਣ ਤਿਆਗਣ ਮਗਰੋਂ ਇਸ ਸਰੀਰ ਨੂੰ ਦੋ ਘੜੀ ਲਈ ਵੀ ਘਰ ਵਿਚ ਨਹੀਂ ਰਖਦੇ । ਇਸ ਦਾ ਅਰਥ ਇਸ ਤੱਥ ਤੋਂ ਸਪਸ਼ਟ ਹੁੰਦਾ ਹੈ ਕਿ ਨਾਸ਼ਮਾਨ ਨਾਲ ਪਿਆਰ ਨਿਭਦਾ ਨਹੀਂ ਕਿਉਂਕਿ ਪ੍ਰੇਮ ਦੀ ਵਸਤੂ ਵੀ ਨਾਸ਼ਮਾਨ ਹੈ। ਇਸ ਲਈ ਆਤਮਾਂ ਨੂੰ ਪਿਆਰ ਕਰਨਾ ਚਾਹੀਦਾ ਹੈ ਜੋ ਸਦੀਵੀ ਤੇ ਅਬਨਾਸ਼ੀ ਹੈ। ਸਤਿਯ ਨਾਲ ਪਿਆਰ ਸਦੀਵੀ ਤੇ ਸ਼ਾਂਤੀ ਪ੍ਰਦਾਨ ਕਰਦਾ ਹੈ। ਇਹ ਗਲ ਗੁਰੂ ਅਰਜਨ ਦੇਵ ਜੀ ਦੇ ਸਲੋਕ ਤੋਂ ਵੀ ਸਪਸ਼ਟ ਹੁੰਦੀ ਹੈ :

ਨਾਨਕ ਕਚੜਿਆ ਸਿਓ ਤੋੜ
ਢੂੰਡ ਸਾਜਨ ਸੰਤੁ ਪਕਿਆ ॥

ਤੇ ਗੁਰੂ ਨਾਨਕ ਦੇਵ ਜੀ ਵੀ ਆਖਦੇ ਹਨ ਕਿ ਨਾਸ਼ਮਾਨ ਵਸਤਾਂ ਨਾਲ ਮੋਹ ਬਿਲਕੁਲ ਨਾ ਪਾਓ। ਗੁਰੂ ਤੇਗ ਬਹਾਦਰ ਨੇ ਵੀ ਹੋਰ ਥਾਂ ਤੇ ਇਹ ਆਖਿਆ ਹੈ।

ਫਿਰ ਬਾਲ ਗੋਬਿੰਦ ਰਾਏ ਇਹ ਸੁਣ ਕੇ ਕਿ ਪਿਤਾ ਜੀ ਪੰਜਾਬ ਜਾ ਰਹੇ ਹਨ ਗੁਰੂ ਜੀ ਪਾਸ ਆਏ ਤੇ ਆਖਣ ਲੱਗੇ "ਸਤਿਕਾਰਯੋਗ ਪਿਤਾ ਜੀ ਮੈਨੂੰ ਪਤਾ ਲੱਗਾ ਹੈ ਕਿ ਆਪ ਪੰਜਾਬ ਜਾ ਰਹੇ ਹੋ! ਜੇ ਇਹ ਠੀਕ ਹੈ ਤਾਂ ਮੈਨੂੰ ਵੀ ਕਿਰਪਾ ਕਰਕੇ ਆਪਣੇ ਨਾਲ ਲੈ ਚੱਲੋ।" ਗੁਰੂ ਜੀ ਨੇ ਮੁਸਕਰਾ ਕੇ ਆਖਿਆ "ਪਿਆਰੇ ਬੇਟਾ ਜੀ ਮੈਂ ਆਪ ਨੂੰ ਜਲਦੀ ਹੀ ਬੁਲਾ ਲਵਾਂਗਾ ਕਿਉਂਕਿ ਤੁਹਾਡੀ ਉਥੇ, ਉਸ ਮਹਾਨ ਕਾਰਜ ਪੂਰਾ ਕਰਨ ਲਈ ਜੋ ਆਪ ਦੇ ਜਿਮੇਂ ਦਰਗਾਹੋਂ ਲੱਗਾ ਹੈ, ਲੋੜ ਪਵੇਗੀ।" ਹੋਣ ਵਾਲੇ ਸਤਿਗੁਰੂ ਨੇ ਖੁਸ਼ੀ ਨਾਲ ਗੁਰੂ ਜੀ ਦਾ ਹੁਕਮ ਮੰਨ ਲਿਆ।

ਅਗਲੇ ਦਿਨ ਗੁਰੂ ਜੀ ਪੰਜਾਬ ਲਈ ਰਵਾਨਾ ਹੋ ਪਏ। ਗੁਰੂ ਜੀ ਦੀ ਮਾਤਾ ਜੀ ਤੇ ਮਹਿਲਾਂ ਨੇ ਬੇਨਤੀ ਕੀਤੀ ਕਿ ਪਹਿਲੇ ਪੜਾ ਤੱਕ ਆਪਣੇ ਬਾਲ ਸਪੁਤਰ ਨੂੰ ਵੀ ਨਾਲ ਲੈ ਜਾਓ। ਗੁਰੂ ਜੀ ਸਹਿਮਤ ਹੋ ਗਏ ਅਤੇ ਉਹਨਾਂ ਦਾ ਪਹਿਲਾ ਸਫਰ ਪਟਨਾਂ ਸ਼ਹਿਰ ਵਿਚ ਹੀ ਸੀ। ਸ਼ਹਿਰ ਤੇ ਨੇੜੇ ਤੇੜੇ ਦੇ ਇਲਾਕਿਆਂ ਵਿਚੋਂ ਸਿਖ ਗੁਰੂ ਜੀ ਨੂੰ ਸ਼ਰਧਾਂਜਲੀ ਭੇਟ ਕਰਨੇ ਤੇ ਵਿਦਾ ਕਰਨ ਲਈ ਉਥੇ ਪੁੱਜ ਗਏ।

ਵਿਦਾ ਕਰਨ ਲਈ ਜੁੜੀ ਸੰਗਤ ਨੂੰ ਗੁਰੂ ਜੀ ਨੇ ਇਸ ਪ੍ਰਕਾਰ ਸੰਬੋਧਨ ਕਰਦਿਆਂ ਆਖਿਆ—

"ਮੇਰੇ ਪਿਆਰਿਓ ਧਾਰਮਿਕ ਜੀਵਨ ਬਿਤਾਓ। ਇਮਾਨਦਾਰੀ ਨਾਲ ਕਮਾਈ ਕਰੋ। ਆਪਸ ਵਿਚ ਸੱਚਾ ਸੁਚਾ ਵਿਹਾਰ ਕਰੋ। ਆਪਣੇ ਜੀਵਨ ਨੂੰ ਆਂਢ ਗਵਾਂਡ ਲਈ ਲਾਭਦਾਇਕ ਬਣਾਓ। ਕਿਸੇ ਦਾ ਨੁਕਸਾਨ ਨਾ ਕਰੋ। ਸਾਰਿਆਂ ਦੀਆਂ ਕਮਜ਼ੋਰੀਆਂ ਨੂੰ ਭੁਲਾ ਕੇ ਉਹਨਾਂ ਨਾਲ ਪਿਆਰ ਭਰਿਆ ਵਰਤਾ ਕਰੋ। ਆਪਣੇ ਤੇ ਸਵੈਕਾਬੂ ਰਖੋ। ਸੰਤੁਸ਼ਟਤਾ—ਇਹ ਇਕ ਰਾਸ ਰਖੋ! ਇਕ ਮਾਰਗ ਤੇ ਚਲੋ—ਸੁੱਚੇ ਮਾਰਗ ਤੇ! ਕਿਸੇ ਨੂੰ ਨਫਰਤ ਨਾ ਕਰੋ! ਕੀ ਸਾਰਿਆਂ ਦੇ ਮਨਾਂ ਵਿਚ ਪਰਮਾਤਮਾਂ ਨਹੀਂ ਵਸਦਾ? ਲੋਕਾਂ ਨੂੰ ਨਫਰਤ ਕਰਨ ਵਾਲੇ ਪਰਮਾਤਮਾਂ ਨੂੰ ਨਫਰਤ ਕਰਦੇ ਹਨ। ਇਕੋ ਹੀ ਧਰਮ ਗ੍ਰਹਿਣ ਕਰੋ—ਸੇਵਾ ਨਿਸ਼ਕਾਮ ਸੇਵਾ। ਇਕ ਅਕਾਲ ਜਿਸ ਦਾ ਕੋਈ ਸ਼ਰੀਰ ਨਹੀਂ ਤੇ ਸੈਭੰ ਹੈ ਸਿਰਫ ਉਸ ਦੀ ਪੂਜਾ ਕਰੋ। ਉਹ ਅਜੋਨੀ, ਕਾਲ ਤੋਂ ਪਰ੍ਹੇ ਸੈਭੰ ਹੈ ਜੋ ਨਿਰਵੈਰ ਤੇ ਕਿਸੇ ਨੂੰ ਨਫਰਤ ਨਹੀਂ ਕਰਦਾ ਤੇ ਸਾਰੇ ਪਾਸੇ ਵਿਆਪਕ ਹੈ। ਸਰਬ ਵਿਆਪਕ ਪਰਮਾਤਮਾਂ ਇਕ ਹੀ ਸਤਿਯ ਹੈ। ਸਾਰਿਆਂ ਦਾ ਮੂਲ ਤੇ ਅੰਤ ਹੈ। ਉਹ ਨਿਰਗੁਣ ਹੈ ਤੇ ਉਸ ਨੂੰ ਉਸ ਦੇ ਨਾਮ ਸਿਮਰਨ ਨਾਲ ਜਾਣਿਆ ਤੇ ਮਹਿਸੂਸ ਕੀਤਾ ਜਾ ਸਕਦਾ ਹੈ।

"ਪਿਆਰਿਓ ਪੰਜਾ ਵਿਕਾਰਾਂ ਤੇ ਉਹਨਾਂ ਦੀ ਮੂਲ ਤ੍ਰਿਸ਼ਨਾ ਤੇ ਕਾਬੂ ਪਾਓ। ਆਸ-ਡਰ ਦੁੱਖ-ਸੁੱਖ ਮਾਨ ਅਪਮਾਨ ਤੋਂ ਉਪਰ ਉਠੋ ਤੇ ਆਖਰ ਜੀਵਨ ਤੇ ਮੌਤ ਤੇ ਕਾਬੂ ਪਾਓ।

ਲੈਣ ਨੂੰ ਤਿਆਗੋ ਤੇ ਦੇਣ ਨੂੰ ਗ੍ਰਹਿਣ ਕਰੋ। ਸੂਰਜ ਵਾਂਗ ਬਣੋ ਜੋ ਸਾਰਿਆਂ ਨੂੰ ਰੌਸ਼ਨੀ ਦਿੰਦਾ ਹੈ ਪਰ ਕਿਸੇ ਪਾਸੋਂ ਕੁਝ ਨਹੀਂ

ਲੈਂਦਾ । ਆਪਣਾ ਆਪ ਪਰਮਾਤਮਾਂ ਦੇ ਹੁਕਮ ਵਿਚ ਸਮਰਪਣ ਕਰ ਦਿਓ, ਇਕ ਇਮਾਨਦਾਰ ਸੇਵਕ ਵਾਂਗੂੰ ਰਹੋ ਤੇ ਮੰਤਵ ਸਿਰਫ ਪਰਮਾਤਮਾਂ ਦੀ ਖੁਸ਼ੀ ਬਣਾਓ । ਫਿਰ ਤੁਸੀਂ ਮੂਲ ਸ੍ਰੋਤ ਨਾਲ ਇਕ-ਮਿਕ ਹੋ ਜ਼ਾਓਗੇ ਜਿਵੇਂ ਪਾਣੀ ਨਾਲ ਪਾਣੀ ਹੋ ਜਾਂਦਾ ਹੈ ।

"ਇਹ ਜਗਤ ਹਉਮੈ ਵਿਚ ਅਸਥਿਤ ਹੈ । ਜਗਤ ਦਾ ਤਿਆਗ ਕਰੋ ਪਰ ਦੁਨੀਆਂ ਦੀ ਨਿਸ਼ਕਾਮ ਸੇਵਾ ਦਾ ਕਦੀ ਵੀ ਤਿਆਗ ਨਾ ਕਰੋ । ਸਰੀਰ ਨਾਲ ਅਭੇਦਤਾ ਅਗਿਆਨਤਾ ਪਰਮਾਤਮਾਂ ਨਾਲੋਂ ਵਿਛੋੜਦੀ ਹੈ ਤੇ ਦੁੱਖ-ਤਕਲੀਫ ਦਾ ਸੋਮਾਂ ਬਣ ਜਾਂਦੀ ਹੈ। ਸੋ ਉਸ ਸਭ ਕੁਝ ਨੂੰ ਭੁਲ ਜਾਓ ਜੋ ਆਪਾ ਨਹੀਂ ਹੈ ਅਤੇ ਇਸ ਤਰ੍ਹਾਂ ਆਪੇ ਦੀ ਸਤਿਯ ਨਾਲ ਅਭੇਦਤਾ ਨੂੰ ਮਹਿਸੂਸ ਕਰੋ । ਇਸ ਅਭੇਦਤਾ ਵਿਚ ਸਦੀਵੀ ਸੁਖ ਤੇ ਸ਼ਾਂਤੀ ਹੈ ।"

ਫਿਰ ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਮਾਰਗ ਪ੍ਰਦਰਸ਼ਣ ਲਈ ਉਚਾਰਿਆ :

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ
ਕੰਚਨ ਮਾਟੀ ਮਾਨੈ ॥ ਰਹਾਉ ॥
ਨਹ ਨਿੰਦਿਆ ਨਹ ਉਸਤਤ ਜਾਕੈ
ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ
ਨਾਹਿ ਮਾਨ ਅਪਮਾਨਾ ॥

ਆਸਾ ਮਨਸਾ ਸਗਲ ਤਿਆਗੈ
ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ
ਤਿਹ ਘਟਿ ਬ੍ਰਹਮੁ ਨਿਵਾਸਾ ॥
ਗੁਰ ਕਿਰਪਾ ਜਿਹ ਨਰ ਕਉ ਕੀਨੀ
ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ
ਜਿਉ ਪਾਨੀ ਸੰਗਿ ਪਾਨੀ ॥

(ਸੋਰਠ ਮਹੱਲਾ ੯)

ਫਿਰ ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਅਸ਼ੀਰਵਾਦ ਦਿਤੀ ਤੇ ਆਪਣੇ ਸਪੁਤਰ ਤੇ ਸੰਗਤ ਨੂੰ ਅਲਵਿਦਾ ਆਖੀ। ਆਪ ਜੀ ਨੇ ਅਤਿਅੰਤ ਸ਼ਰਧਾਲੂ ਸਿਖ ਭਾਈ ਮਤੀ ਰਾਮ ਤੇ ਚਾਰ ਹੋਰਨਾਂ ਨੂੰ ਆਪਣੇ ਨਾਲ ਲੈ ਲਿਆ ਤੇ ਯਾਤ੍ਰਾ ਅਰੰਭ ਕਰ ਦਿਤੀ।

ਗੁਰੂ ਤੇਗ ਬਹਾਦਰ ਜੀ ਜਲਦੀ ਤੋਂ ਜਲਦੀ ਅਨੰਦਪੁਰ ਪਹੁੰਚਣਾ ਚਾਹੁੰਦੇ ਸਨ। ਇਸ ਲਈ ਆਪ ਰਾਹ ਵਿਚ ਕਿਧਰੇ ਵੀ ਲੰਮੇ ਸਮੇਂ ਲਈ ਨਹੀਂ ਠਹਿਰੇ। ਉਹ ਲਖਨਊ ਵਿਖੇ ਤਿੰਨ ਚਾਰ ਦਿਨ ਠਹਿਰੇ। ਸਿਖ, ਸਾਧੂ ਤੇ ਹੋਰ ਬਹੁਤ ਸਾਰੇ ਮਾਈ ਭਾਈ ਆਪ ਜੀ ਦੇ ਦਰਸ਼ਨਾਂ ਨੂੰ ਆਏ। ਗੁਰੂ ਜੀ ਉਹਨਾਂ ਨੂੰ ਉਪਦੇਸ਼ ਦਿੰਦੇ ਅਤੇ ਨਾਮ ਜਪਣਾ ਤੇ ਧਰਮੀ ਜੀਵਨ ਬਿਤਾਉਣ ਲਈ ਸਿਖਿਆ ਦਿੰਦੇ। ਇਕ ਦਿਨ ਇਕ ਸਾਧੂ ਨੇ ਸਤਿਗੁਰੂ ਜੀ ਪਾਸੋਂ ਪੁਛਿਆ, "ਹੇ ਕ੍ਰਿਪਾਲੂ ਸਤਿਗੁਰੂ ਜੀ ਸਾਨੂੰ ਦਸੋ ਇਹ ਜਗਤ ਸਤਿਯ ਹੈ ਜਾਂ ਮਿਥਿਆ ?" ਗੁਰੂ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਵਿਚ ਉਤਰ ਦਿੰਦਿਆਂ ਆਖਿਆ :

ਆਪਿ ਸਤਿ ਧਾਰੀ ਸਭ ਸਤਿ ॥
ਤਿਸ ਪ੍ਰਭੂ ਤੇ ਸਗਲੀ ਉਤਪਤਿ ॥

(ਸੁਖਮਨੀ ਸਾਹਿਬ)

ਫਿਰ ਗੁਰੂ ਜੀ ਨੇ ਆਖਿਆ, "ਪਰ ਇਹ ਸਿਰਜਣਾ ਪਰਿਵਰਤਣਸ਼ੀਲ ਹੈ ਜਿਸ ਲਈ ਇਹ ਅਸਥਿਰ ਨਹੀਂ ਹੈ। ਪਾਵਨ ਸਤਿਗੁਰੂ ਜੀ ਨੇ ਆਖਿਆ ਕਿ ਜੋ ਜਨਮ-ਮਰਨ ਵਿਚ ਹੈ ਉਹ ਅਮਰ ਨਹੀਂ ਹੈ। ਗੁਰੂ ਜੀ ਨੇ ਆਖਿਆ, "ਪਰ ਪਿਆਰਿਓ ਇਹ ਸਿਖਿਆ ਦਾ ਉਨਾ ਚਿਰ ਕੀ ਲਾਭ ਹੈ ਜਦੋਂ ਤਕ ਅਸੀਂ

ਉਸ ਵਲੋਂ ਆਪਣਾ ਮੂੰਹ ਨਹੀਂ ਮੋੜਦੇ ਜੋ ਮਾਇਆ ਦਾ ਪਸਾਰਾ ਹੈ ? ਮਾਇਆ ਵਿਚ ਲੀਨ ਹਮੇਸ਼ਾ ਭਰਮ ਵਲ ਰਹਿੰਦਾ ਹੈ। ਗੁਰੂ ਜੀ ਨੇ ਆਪਣਾ ਹੇਠ ਲਿਖਿਆ ਸ਼ਬਦ ਉਚਾਰਿਆ :

ਮਾਈ ਮਨੁ ਮੇਰੋ ਬਸਿ ਨਾਹਿ ॥
ਨਿਸ ਬਾਸੁਰ ਬਿਖਿਅਨ ਕਉ ਧਾਵਤ
ਕਿਹਿ ਬਿਧਿ ਰੋਕਉ ਤਾਹਿ ॥ ਰਹਾਉ ॥
ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ
ਨਿਮਖ ਨ ਹੀਏ ਬਸਾਵੈ ॥
ਪਰ ਧਨ ਪਰ ਦਾਰਾ ਸਿਉ ਰਚਿਓ
ਬਿਰਥਾ ਜਨਮੁ ਸਿਰਾਵੈ ॥
ਮਦਿ ਮਾਇਆ ਕੈ ਭਇਓ ਬਾਵਰੋ
ਸੂਝਤ ਨਹ ਕਛੁ ਗਿਆਨਾ ॥
ਘਟ ਹੀ ਭੀਤਰਿ ਬਸਤ ਨਿਰੰਤਰ
ਤਾਕੋ ਮਰਮੁ ਨ ਜਾਨਾ ॥
ਜਬ ਹੀ ਸਰਨਿ ਸਾਧ ਕੀ ਆਇਓ
ਦੁਰਮਤਿ ਸਗਲ ਬਿਨਾਸੀ ।
ਤਬ ਨਾਨਕ ਚੇਤਿਓ ਚਿੰਤਮਨਿ
ਕਾਟੀ ਜਮ ਕੀ ਫਾਸੀ ॥

(ਸੋਰਠ ਮਹੱਲਾ ੯)

ਗੁਰੂ ਜੀ ਨੇ ਆਖਿਆ, "ਐਂਦ੍ਰਿਕ ਪਦਾਰਥਾਂ ਦੀ ਤ੍ਰਿਸ਼ਨਾ ਨੂੰ ਮਾਰ ਕੇ ਆਪਣਾ ਮਨ ਸ਼ੁਧ ਕਰੋ ਫਿਰ ਤੁਸੀਂ ਉਸ ਪਰਮਾਤਮਾਂ ਨੂੰ

ਮਹਿਸੂਸ ਕਰੋਗੇ ਜੋ ਤੁਹਾਡੇ ਅੰਦਰ ਵਸਦਾ ਹੈ। ਉਸ ਪਰਮਾਤਮਾਂ ਨਾਲ ਜੁੜਨ ਨਾਲ ਹੀ ਭਟਕਣਾਂ ਖਤਮ ਹੋ ਸਕਦੀ ਹੈ ਨਾ ਕਿ ਇਛਾਵਾਂ ਦੀ ਇਛਾ ਨਾਲ।"

ਗੁਰੂ ਜੀ ਜਲਦੀ ਜਲਦੀ ਮੁਰਾਦਾਬਾਦ ਪਾਸ ਰਾਮ ਗੰਗਾ ਪੁਜੇ। ਇਥੇ ਇਕ ਦਿਨ ਲਈ ਠਹਿਰੇ। ਉਥੇ ਮੇਲਾ ਲਗਿਆ ਹੋਇਆ ਸੀ ਤੇ ਬਹੁਤ ਸਾਰੇ ਸਾਧੂ ਮਹਾਤਮਾਂ ਦਰਿਆ ਵਿਚ ਇਸ਼ਨਾਨ ਕਰਨ ਲਈ ਪੁੱਜੇ ਹੋਏ ਸਨ। ਜਦੋਂ ਉਹਨਾਂ ਸੁਣਿਆ ਕਿ ਗੁਰੂ ਨਾਨਕ ਦੀ ਗੱਦੀ ਦੇ ਨੌਵੇਂ ਅਧਿਕਾਰੀ ਗੁਰੂ ਤੇਗ ਬਹਾਦਰ ਜੀ ਆਏ ਹਨ ਤਾਂ ਉਹਨਾਂ ਵਿਚ ਬਹੁਤ ਸਾਰੇ ਆਪ ਜੀ ਦੇ ਦਰਸ਼ਨਾਂ ਨੂੰ ਆਏ।

ਗੁਰੂ ਜੀ ਨੂੰ ਸ਼ਰਧਾਂਜਲੀ ਭੇਟ ਕਰਨ ਮਗਰੋਂ ਕਿਸੇ ਇਕ ਨੇ ਗੁਰੂ ਜੀ ਪਾਸੋਂ ਪੁਛਿਆ, "ਪ੍ਰਾਣੀ ਦੇ ਜੀਵਨ ਦਾ ਮੰਤਵ ਅਮਰ ਹੋਣਾ ਹੈ। ਹੇ ਸਤਿਗੁਰੂ ਜੀ ਸਾਨੂੰ ਦਸੋ ਇਸ ਅਵਸਥਾ ਨੂੰ ਕਿਵੇਂ ਪ੍ਰਾਪਤ ਕੀਤਾ ਜਾ ਸਕਦਾ ਹੈ ?"

ਗੁਰੂ ਜੀ ਨੇ ਇਸ ਪ੍ਰਕਾਰ ਉਤਰ ਦਿਤਾ, "ਮੇਰੇ ਪਿਆਰੇ ਮਿਤੋ ਇਹ ਹਉਮੈ ਹੀ ਹੈ ਜੋ ਪ੍ਰਾਣੀ ਨੂੰ ਅਜਿਹੇ ਕੰਮਾਂ ਲਈ ਪ੍ਰੇਰਦੀ ਰਹਿੰਦੀ ਹੈ ਜਿਹਨਾਂ ਨਾਲ ਇਹ ਜਨਮ-ਮਰਨ ਦੇ ਚੱਕਰ ਨਾਲ ਬਹੁਤ ਹੀ ਘੁੱਟ ਕੇ ਬੱਝ ਜਾਂਦਾ ਹੈ। ਸੁਣੋ ਗੁਰੂ ਅਰਜਨ ਦੇਵ ਜੀ ਸੁਖਮਨੀ ਵਿਚ ਕੀ ਆਖਦੇ ਹਨ :

ਜਬ ਲਗੁ ਜਾਨੈ ਮੁਝ ਤੇ ਕਛੁ ਹੋਇ ॥
ਤਬ ਇਸ ਕਉ ਸੁਖ ਨਾਹੀ ਕੋਇ ॥

ਜਬ ਇਹ ਜਾਨੈ ਮੈ ਕਿਛੁ ਕਰਤਾ ॥
ਤਬ ਲਗੁ ਗਰਭ ਜੋਨਿ ਮਹਿ ਫਿਰਤਾ ॥
ਜਬ ਧਾਰੈ ਕੋਊ ਬੈਰੀ ਮੀਤੁ ॥
ਤਬ ਲਗੁ ਨਿਹਚਲੁ ਨਾਹੀ ਚੀਤੁ ॥
ਜਬ ਲਗੁ ਮੋਹ ਮਗਨ ਸੰਗਿ ਮਾਇ ॥
ਤਬ ਲਗੁ ਧਰਮ ਰਾਇ ਦੇਇ ਸਜਾਇ ॥
ਪ੍ਰਭ ਕਿਰਪਾ ਤੇ ਬੰਧਨ ਤੂਟੈ ॥
ਗੁਰ ਪ੍ਰਸਾਦਿ ਨਾਨਕ ਹਉ ਛੂਟੈ ॥ ੪ ॥ ੧੨ ॥

ਫਿਰ ਗੁਰੂ ਜੀ ਨੇ ਆਖਿਆ, "ਪਰਮਾਤਮਾਂ ਦੇ ਭਾਣੇ ਵਿਚ ਆਪਣੇ ਆਪ ਨੂੰ ਸਮਰਪਣ ਕਰਨ ਅਤੇ ਜੋ ਵੀ ਦੁਖ ਸੁਖ ਉਹ ਭੇਜਦਾ ਹੈ ਉਸ ਨੂੰ ਖੁਸ਼ੀ ਖੁਸ਼ੀ ਸਵਿਕਾਰ ਕਰਨ ਵਿਚ ਹੀ ਸੁਖ ਸ਼ਾਂਤੀ ਹੈ। ਇਹ ਅਮਰ ਹੋਣ ਦਾ ਭੇਤ ਹੈ।"

## ੨੫

ਅੰਬਾਲੇ ਦੇ ਨੇੜੇ ਇਕ ਸਥਾਨ ਤੇ ਗੁਰੂ ਜੀ ਇਕ ਦਿਨ ਲਈ ਰੁਕੇ। ਉਥੋਂ ਦੀ ਸੰਗਤ ਗੁਰੂ ਜੀ ਨੂੰ ਸ਼ਰਧਾਂਜਲੀ ਭੇਟ ਕਰਨ ਆਈ ਅਤੇ ਬਿਨੇ ਕਰਨ ਲਈ ਕਿ ਸਾਨੂੰ ਕੋਈ ਉਪਦੇਸ਼ ਦਿਓ। ਗੁਰੂ ਜੀ ਨੇ ਪ੍ਰਸੰਨ ਹੋ ਕੇ ਆਖਿਆ, "ਪਿਆਰੇ ਮਿਤ੍ਰੋ ਇਹ ਮਨ ਗੋਦਾਮ ਵਾਂਗ ਹੈ ਜਿਸ ਵਿਚ ਇਛਾਵਾਂ ਤੇ ਇਛਾਵਾਂ ਦੇ ਪਦਾਰਥ ਪਏ ਰਹਿੰਦੇ ਹਨ। ਪਰ ਅਸਲ ਵਿਚ ਇਹ ਨਿਵਾਸ ਸਥਾਨ ਹੈ ਇਸ ਲਈ ਇਹ ਪਰਮਾਤਮਾਂ ਦਾ ਮੰਦਰ ਹੈ। ਮਨ ਦੇ ਦਰਪਨ ਵਿਚ ਇਸ ਵਿਚਲੇ ਵਾਸੀ ਪਰਮਾਤਮਾਂ ਦਾ ਪ੍ਰਤਿਬਿੰਬ ਦੇਖਿਆ ਜਾਂਦਾ ਹੈ ਇਸ ਲਈ ਮਨ ਦੇ ਮੰਦਰ ਨੂੰ ਸਾਫ ਕਰੋ।"

ਇਕ ਸ਼ਰਧਾਲੂ ਨੇ ਪੁਛਿਆ, "ਮਨ ਦੇ ਦਰਪਨ ਨੂੰ ਕਿਵੇਂ ਸਾਫ ਕਰੀਏ ਜਿਸ ਨਾਲ ਇਸ ਦੇ ਵਾਸੀ ਪਰਮਾਤਮਾਂ ਦਾ ਪ੍ਰਤਿਬਿੰਬ ਸਪਸ਼ਟ ਦੇਖਿਆ ਜਾ ਸਕੇ ?" ਗੁਰੂ ਜੀ ਨੇ ਆਖਿਆ, ਗੁਰੂ ਅਰਜਨ ਦੇਵ ਜੀ ਦੇ ਸ਼ਬਦ ਸੁਣੋ :

"ਮਿਥਿਆ ਨਾਹੀ ਰਸਨਾ ਪਰਸ ॥
ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥
ਪਰ ਤ੍ਰਿਅ ਰੂਪ ਨ ਪੇਖੈ ਨੇਤ੍ਰ ॥
ਸਾਧ ਕੀ ਟਹਲ ਸੰਤ ਸੰਗਿ ਹੇਤ ॥
ਕਰਨ ਨ ਸੁਨੈ ਕਾਹੂ ਕੀ ਨਿੰਦਾ ॥

ਸਭ ਤੇ ਜਾਨੈ ਆਪਸ ਕਉ ਮੰਦਾ ॥
ਗੁਰ ਪ੍ਰਸਾਦਿ ਬਿਖਿਆ ਪਰ ਹਰੈ ॥
ਮਨ ਕੀ ਬਾਸਨਾ ਮਨ ਤੇ ਟਰੈ ॥
ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥
ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥

੧ ॥ ੮ ॥ ਸੁਖਮਨੀ ॥

ਗੁਰੂ ਜੀ ਨੇ ਆਖਿਆ, "ਇਸ ਲਈ ਪਰਮਾਤਮਾਂ ਦੇ ਨਾਮ ਨੂੰ ਆਧਾਰ ਬਣਾ ਕੇ ਮਨ ਦੀਆਂ ਸਾਰੀਆਂ ਕਾਰਵਾਈਆਂ ਨੂੰ ਘਟਾ ਕੇ ਇਕ ਕੰਮ ਕਰਨ ਨਾਲ ਭਾਵ ਨਾਮ ਜਪਣ ਨਾਲ ਮਨ ਦੇ ਕਾਲੇ ਪਰਛਾਵਿਆਂ ਨੂੰ ਸਾਫ ਤੇ ਸ਼ੁਧ ਕੀਤਾ ਜਾ ਸਕਦਾ ਹੈ। ਫਿਰ ਉਸ ਨੂੰ ਪਰਮਾਤਮਾਂ ਸਿਰਫ ਆਪਣੇ ਵਿਚ ਹੀ ਨਹੀਂ ਸਗੋਂ ਸਾਰਿਆਂ ਵਿਚ ਦਿਖਾਈ ਦਿੰਦਾ ਹੈ। ਪਾਵਨ ਸਤਿਗੁਰੂ ਅਰਜ਼ਨ ਦੇਵ ਜੀ ਆਖਦੇ ਹਨ ਕਿ ਜੋ ਆਪਣੇ ਮਨ ਵਿਚ ਪਰਮਾਤਮਾਂ ਦਾ ਨਾਮ ਵਸਾ ਲੈਂਦਾ ਹੈ, ਉਹ ਸਾਰਿਆਂ ਵਿਚ ਪਰਮਾਤਮਾਂ ਦੇ ਦਰਸ਼ਨ ਕਰਦਾ ਹੈ। ਜੋ ਪਰਮਾਤਮਾਂ ਨੂੰ ਆਤਮ ਸਮਰਪਣ ਕਰ ਦਿੰਦਾ ਹੈ, ਅਜਿਹਾ ਵਿਅਕਤੀ ਆਪ ਤਾਂ ਤਰ ਹੀ ਜਾਂਦਾ ਹੈ ਪਰ ਹੋਰਨਾਂ ਨੂੰ ਵੀ ਤਾਰ ਲੈਂਦਾ ਹੈ।

ਗੁਰੂ ਜੀ ਅੰਬਾਲੇ ਤੋਂ ਰੋਪੜ ਨੂੰ ਗਏ। ਉਥੇ ਬਹੁਤ ਸਾਰੇ ਸਿਖ ਗੁਰੂ ਜੀ ਨੂੰ ਜੀ ਆਇਆਂ ਆਖਣ ਤੇ ਸ਼ਰਧਾਂਜ਼ਲੀ ਭੇਟ ਕਰਨ ਲਈ ਇਕਠੇ ਹੋ ਗਏ। ਗੁਰੂ ਜੀ ਰੋਪੜ ਤੋਂ ਕੀਰਤਪੁਰ ਗਏ ਜਿਥੇ ਆਪ ਦੇ ਸ਼ਰੀਕ ਰਹਿੰਦੇ ਸਨ। ਗੁਰੂ ਜੀ ਦੇ ਆਉਣ ਦੀ ਖਬਰ

ਸੁਣ ਕੇ ਗੁਰੂ ਜੀ ਦਾ ਮਤ੍ਰੇਆ ਭਰਾ ਸੂਰਜ ਮਲ ਗੁਰੂ ਜੀ ਨੂੰ ਮਿਲਣ ਲਈ ਆਇਆ। ਉਹ ਵੀ ਆਪਣੇ ਨਾਲ ਆਪਣੇ ਦੋ ਪੋਤ੍ਰੇ ਗੁਰੂ ਜੀ ਨੂੰ ਭੇਟ ਕਰਨ ਲਈ ਲਿਆਇਆ। ਗੁਰੂ ਜੀ ਉਸ ਨੂੰ ਮਿਲ ਕੇ ਬੜੇ ਹੀ ਖੁਸ਼ ਹੋਏ। ਆਪ ਜੀ ਨੇ ਆਪਣੇ ਭਰਾ ਨੂੰ ਗੋਬਿੰਦ ਰਾਏ ਦੇ ਜਨਮ ਦੀ ਖਬਰ ਦਿਤੀ। ਕੀਰਤਪੁਰ ਰਹਿੰਦਿਆਂ ਆਪ ਪਤਾਲਪੁਰੀ ਦੇਖਣ ਲਈ ਗਏ ਜਿਥੇ ਆਪ ਦੇ ਪਿਤਾ ਗੁਰੂ ਹਰਿਗੋਬਿੰਦ ਜੀ ਨੇ ਸਰੀਰ ਤਿਆਗਿਆ ਸੀ। ਇਕ ਦਿਨ ਕੀਰਤਪੁਰ ਵਿਖੇ ਆਪ ਜੀ ਆਪਣੇ ਸਬੰਧੀਆਂ ਵਿਚ ਬੈਠੇ ਸਨ ਤੇ ਬਹੁਤ ਸਾਰੇ ਸ਼ਰਧਾਲੂ ਸਿਖ ਵੀ ਜੁੜੇ ਬੈਠੇ ਸਨ। ਗੁਰੂ ਜੀ ਨੇ ਦੇਖਿਆ ਲੋਕ ਪੈਸੇ ਦੇ ਜ਼ਿਆਦਾ ਸ਼ਰਧਾਲੂ ਹਨ ਤੇ ਦੁਨਿਆਵੀ ਬੰਧਨਾਂ ਵਿਚ ਬੁਰੀ ਤਰ੍ਹਾਂ ਬਝੇ ਹੋਏ ਹਨ। ਆਪ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਿਆ :

ਸਾਧੋ ਇਹੁ ਜਗੁ ਭਰਮ ਭੁਲਾਨਾ।
ਰਾਮ ਨਾਮ ਕਾ ਸਿਮਰਨੁ ਛੋਡਿਆ
ਮਾਇਆ ਹਾਥਿ ਬਿਕਾਨਾ ॥ ਰਹਾਉ ॥
ਮਾਤ ਪਿਤਾ ਭਾਈ ਸੁਤ ਬਨਿਤਾ
ਤਾ ਕੈ ਰਸਿ ਲਪਟਾਨਾ ॥
ਜੋਬਨੁ ਧਨੁ ਪ੍ਰਭਤਾ ਕੈ ਮਦ ਮੈ
ਅਹਿਨਿਸਿ ਰਹੈ ਦਿਵਾਨਾ ॥
ਦੀਨ ਦਇਆਲ ਸਦਾ ਦੁਖ ਭੰਜਨ
ਤਾ ਸਿਉ ਮਨੁ ਨ ਲਗਾਨਾ ॥
ਜਨ ਨਾਨਕ ਕੋਟਨ ਮੈ ਕਿਨਹੂ
ਗੁਰਮੁਖਿ ਹੋਇ ਪਛਾਨਾ ॥

(ਧਨਾਸਰੀ ਮਹੱਲਾ ੯)

## ੨੬

ਰਹਿਰਾਸ ਦੇ ਭੋਗ ਮਗਰੋਂ ਡੂੰਘੀ ਸ਼ਾਮ ਨੂੰ ਇਕ ਵਡੇਰੀ ਉਮਰ ਦਾ ਵਿਅਕਤੀ ਗੁਰੂ ਜੀ ਪਾਸ ਹਾਜ਼ਰ ਹੋਇਆ । ਗੁਰੂ ਜੀ ਨੂੰ ਮਥਾ ਟੇਕ ਕੇ ਉਹ ਬੈਠ ਗਿਆ ਤੇ ਗੁਰੂ ਜੀ ਦੇ ਚਰਨ ਘੁੱਟਣ ਲਗਾ । ਗੁਰੂ ਜੀ ਨੇ ਉਸ ਪਾਸੋਂ ਪੁਛਿਆ (ਇਸ ਦਾ ਨਾਮ ਨਰਾਇਣ ਦਾਸ ਸੀ) ਕਿ ਤੁਸੀਂ ਐਨੀ ਦੇਰ ਨਾਲ ਆਏ ਹੋ ਦੱਸੋ ਕੀ ਕੰਮ ਹੈ ? ਨਰਾਇਣ ਦਾਸ ਨੇ ਆਖਿਆ, "ਮੈਂ ਆਪ ਜੀ ਨੂੰ ਸ਼ਰਧਾਂਜਲੀ ਦੇਣ ਲਈ ਉਤਸੁਕ ਸਾਂ ਪਰ ਮੈਂ ਆਪ ਪਾਸ ਆਉਣ ਲਈ ਇੰਨੀ ਵਿਹਲ ਨਹੀਂ ਕਢ ਸਕਿਆ । ਪਾਦਸ਼ਾਹ ਮੈਂ ਬੜਾ ਹੀ ਵਿਅਸਤ ਹਾਂ" । ਗੁਰੂ ਜੀ ਨੇ ਪੁਛਿਆ, "ਪਿਆਰੇ ਆਪ ਕੀ ਕੰਮਕਾਰ ਕਰਦੇ ਹੋ ?"

"ਮੇਰੇ ਪਾਸ ਕੁਝ ਜ਼ਮੀਨ ਹੈ ਜਿਸ ਵਿਚ ਖੇਤੀ ਹੁੰਦੀ ਹੈ । ਮੈਂ ਅਨਾਜ ਦਾ ਵਿਉਪਾਰ ਵੀ ਕਰਦੇ ਹਾਂ", ਨਰਾਇਣ ਦਾਸ ਨੇ ਆਖਿਆ । ਗੁਰੂ ਜੀ ਨੇ ਪੁਛਿਆ, "ਤੇਰੇ ਕਿੰਨੇ ਬਾਲ-ਬੱਚੇ ਹਨ ?" ਨਰਾਇਣ ਦਾਸ ਨੇ ਦਸਿਆ, "ਮੇਰੇ ਦੋ ਪੁਤਰ ਹਨ ਉਹ ਵਿਆਹੇ ਹੋਏ ਹਨ ਤੇ ਉਹਨਾਂ ਦੇ ਵੀ ਬੱਚੇ ਹਨ । ਗੁਰੂ ਜੀ ਮੇਰੇ ਪੁਤਰ ਸੁਸਤ ਹਨ । ਉਹ ਉਸ ਤਰ੍ਹਾਂ ਕੰਮ ਨਹੀਂ ਕਰਦੇ ਜਿਸ ਤਰ੍ਹਾਂ ਮੈਂ ਚਾਹੁੰਦਾ ਹਾਂ । ਮੈਨੂੰ ਫਸਲਾਂ ਦੀ ਦੇਖ ਭਾਲ ਕਰਨੀ ਪੈਂਦੀ ਹੈ ਅਤੇ ਬਾਹਰ ਜਾ ਕੇ ਸਸਤੇ ਭਾ ਤੇ ਅਨਾਜ ਖਰੀਦ ਕੇ

ਮਹਿੰਗੇ ਭਾ ਲਈ ਯਤਨ ਕਰਨਾ ਪੈਂਦਾ ਹੈ ਤਾਂਕਿ ਲਾਭ ਪ੍ਰਾਪਤ ਹੋ ਸਕੇ। ਗੁਰੂ ਜੀ ਇਕ ਗਲ ਮੈਂ ਆਖ ਸਕਦਾ ਹਾਂ ਕਿ ਮੈਂ ਆਪਣੇ ਵਿਹਾਰ ਵਿਚ ਇਮਾਨਦਾਰੀ ਵਰਤਦਾ ਹਾਂ। ਗੁਰੂ ਜੀ ਰਾਤ ਨੂੰ ਵੀ ਮੈਂ ਗੂੜ੍ਹੀ ਨੀਂਦ ਨਹੀਂ ਸੌਂਦਾ ਕਿਉਂਕਿ ਮੇਰੇ ਪੁਤਰ ਕੋਠੇ ਤੇ ਸੌਂਦੇ ਹਨ ਤੇ ਰਾਖੀ ਨਹੀਂ ਰਖਦੇ। ਇਹਨਾਂ ਦਿਨਾਂ ਵਿਚ ਅਕਸਰ ਚੋਰ ਚੋਰੀਆਂ ਕਰਦੇ ਹਨ। ਜੇਕਰ ਉਹਨਾਂ ਨੂੰ ਪਤਾ ਲਗ ਜਾਵੇ ਕਿ ਕੋਈ ਨਹੀਂ ਜਾਗਦਾ ਤਾਂ ਉਹ ਪਲ ਭਰ ਵੀ ਸਮਾਂ ਨਹੀਂ ਗਵਾਉਂਦੇ ਤੇ ਆਪਣਾ ਕੰਮ ਕਰ ਜਾਂਦੇ ਹਨ। ਮੈਨੂੰ ਸ਼ਾਂਤੀ ਨਹੀਂ ਹੈ। ਹੇ ਮਿਹਰਾਂ ਦੇ ਸਾਂਈਂ ਮੇਰੇ ਤੇ ਦਇਆ ਕਰੋ।"

ਗੁਰੂ ਜੀ ਨੇ ਆਖਿਆ, "ਪਿਆਰੇ ਮਿਤ੍ਰ ਇਸ ਦੁਨੀਆਂ ਵਿਚ ਕੋਈ ਕਿਸੇ ਨੂੰ ਦੁਖ ਨਹੀਂ ਦਿੰਦਾ। ਅਸੀਂ ਆਪੇ ਹੀ ਆਪਣੀ ਸ਼ਾਂਤੀ ਗੁਆ ਲੈਂਦੇ ਹਾਂ। ਦੇਖੋ ਤੁਸੀਂ ਆਪਣਾ ਫਰਜ਼ ਬੜੀ ਇਮਾਨਦਾਰੀ ਨਾਲ ਨਿਭਾ ਦਿਤਾ ਹੈ ਜੋ ਤੁਸਾਂ ਆਪਣੇ ਆਪ ਲਈ ਸਿਰਜੀ ਸੀ ਭਾਵ ਪੁਤਰਾਂ ਨੂੰ ਪਾਲਿਆ, ਪਰਿਵਾਰ ਦਾ ਨਿਭਾ ਕੀਤਾ ਤੇ ਉਹਨਾਂ ਖਾਤਰ ਸਖਤ ਮਿਹਨਤ ਕੀਤੀ। ਇਹ ਅਵਸ਼ਯ ਹੀ ਤੇਰਾ ਫਰਜ਼ ਸੀ। ਹੁਣ ਤੇਰੇ ਪੁਤਰ ਆਪਣੇ ਕੰਮ ਕਰਨ ਦੇ ਕਾਫੀ ਯੋਗ ਹੋ ਗਏ ਹਨ ਤੇ ਹੁਣ ਤੈਨੂੰ ਸਾਰੇ ਕੰਮਾਂ ਵਲੋਂ ਵਿਹਲਾ ਹੋ ਜਾਣਾ ਚਾਹੀਦਾ ਹੈ। ਇਹ ਤੇਰੀ ਮਾਇਆ ਦੀ ਪਕੜ ਹੈਂ ਤੇ ਇਹ ਉਹਨਾਂ ਨਾਲ ਮੋਹ ਹੈ ਜਿਹਨਾਂ ਤੂੰ ਨੂੰ ਆਪਣਾ ਸਮਝਦਾ ਹੈ। ਲੋਭੀ ਆਦਮੀ ਵਾਂਗ ਜੋ ਫਰਜ਼ ਦਾ ਡਕਵੇਂਜ ਰਚਦਾ ਹੈ ਇਹ

ਡਕਵੰਜ ਜੋ ਤੈਨੂੰ ਹੋਰਨਾਂ ਲਈ ਸਖਤ ਮਿਹਨਤ ਕਰਨ ਲਈ ਮਜਬੂਰ ਕਰਦਾ ਹੈ । ਤੇਰੇ ਪੁਤਰਾਂ ਤੇ ਪਰਿਵਾਰ ਨੂੰ ਆਪਣੇ ਲਈ ਆਪ ਕੰਮ ਕਰਨ ਦੇਣਾ ਚਾਹੀਦਾ ਹੈ । ਪਿਆਰੇ ਮਿਤ੍ਰ ਇਹ ਦੁਖ ਦਾ ਕਾਰਨ ਹੈ ਅਤੇ ਤੇਰੀ ਸ਼ਾਂਤੀ ਭੰਗ ਕਰਨ ਵਾਲਾ ਹੈ । ਜੋ ਵੀ ਤੇਰਾ ਪਰਿਵਾਰ ਪ੍ਰਤਿ ਫਰਜ਼ ਸੀ ਉਹ ਤੂੰ ਪੂਰਾ ਕਰ ਦਿਤਾ ਹੈ । ਹੁਣ ਜੋ ਤੇਰੇ ਆਸ ਪਾਸ ਹਨ ਤੇ ਤੂੰ ਉਹਨਾਂ ਨੂੰ ਆਪਣਾ ਨਹੀਂ ਮੰਨਦਾ ਅਤੇ ਪਰਮਾਤਮਾਂ ਪ੍ਰਤਿ ਤੇਰਾ ਕੁਝ ਫਰਜ਼ ਹੈ । ਜਦੋਂ ਤੇਰੇ ਕੰਮ ਨਿਸ਼ਕਾਮ ਹੋ ਗਏ ਤੇ ਤੇਰਾ ਮੰਤਵ ਪਰਮਾਤਮਾਂ ਦੀ ਸੇਵਾ ਹੋਇਆ ਤਾਂ ਤੇਰੀਆਂ ਸਭ ਚਿੰਤਾਵਾਂ ਤੇ ਫਿਕਰ ਤੇ ਦੁੱਖ ਦੂਰ ਹੋ ਜਾਣਗੇ ਅਤੇ ਤੈਨੂੰ ਸ਼ਾਂਤੀ ਪ੍ਰਾਪਤ ਹੋਵੇਗੀ । ਤੈਨੂੰ ਸ਼ਾਂਤੀ ਪ੍ਰਾਪਤ ਕਿਵੇਂ ਹੋ ਸਕਦੀ ਹੈ ਜਦੋਂ ਤੂੰ ਇਹ ਮੰਨਦਾ ਹੈਂ ਕਿ ਇਹ ਨਾਸ਼ਮਾਨ ਹਨ । ਅਨਿਤ ਅਤੇ ਨਾਸ਼ਮਾਨ ਵਸਤਾਂ ਨਾਲ ਮੋਹ ਨਾ ਪਾਓ ਤੇ ਇਹਨਾਂ ਵਿਚ ਸੁਖ ਸ਼ਾਂਤੀ ਨਾ ਭਾਲੋ । ਤੇਰਾ ਸਰੀਰ, ਧੰਨ, ਘਰ-ਬਾਰ, ਸਬੰਧ ਤੇ ਤੇਰਾ ਸਭ ਕੁਝ ਨਾਸ਼ਮਾਨ ਹੈ । ਇਹਨਾਂ ਚੀਜ਼ਾਂ ਨੂੰ ਸੰਭਾਲ ਕੇ ਰਖਣ ਦੀ ਚਿੰਤਾ ਬੜੀ ਦੁਖਦਾਈ ਹੈ । ਇਨ੍ਹਾਂ ਚੀਜ਼ਾਂ ਨਾਲੋਂ ਵਿਛੜਨ ਦਾ ਖਿਆਲ ਹੋਰ ਵੀ ਦੁਖਦਾਈ ਹੈ ਅਤੇ ਇਹਨਾਂ ਦਾ ਸੱਚੀ ਮੁੱਚੀ ਨੁਕਸਾਨ ਹੋਰ ਵੀ ਦੁਖ ਦੇਣ ਵਾਲਾ ਹੈ । ਇਸ ਲਈ ਮਿਤ੍ਰ ਇਕ ਉਸ ਦੇ ਸ਼ਰਧਾਲੂ ਬਣੋ ਜੋ ਸਾਰੇ ਨਾਸ਼ਮਾਨਾਂ ਵਿਚ ਅਮਰ ਹੈ । ਸੰਖੇਪ ਵਿਚ ਨਾਸ਼ਮਾਨ ਨਾਲ ਮੋਹ ਦੁਖਾਂ ਦਾ ਕਾਰਨ ਹੈ ਜਦੋਂ ਕਿ ਅਮਰ ਨਾਲ ਮੋਹ ਸੁਖ ਸ਼ਾਂਤੀ ਪ੍ਰਦਾਨ ਕਰਦਾ ਹੈ ।

ਗੁਰੂ ਜੀ ਦੇ ਬਚਨ ਸੁਣ ਕੇ ਉਸ ਦਾ ਚਿਹਰਾ ਖਿੜ ਉਠਿਆ। ਗੁਰੂ ਜੀ ਨੇ ਆਪਣਾ ਸ਼ਬਦ ਸੁਣਾਇਆ :

ਕਹਾ ਨਰ ਆਪਨੋ ਜਨਮੁ ਗਵਾਵੈ ॥
ਮਾਇਆ ਮਦਿ ਬਿਖਿਆ ਰਸਿ ਰਚਿਓ
ਰਾਮ ਸਰਨਿ ਨਹੀ ਆਵੈ ॥ ਰਹਾਉ ॥
ਇਹ ਸੰਸਾਰੁ ਸਗਲ ਹੈ ਸੁਪਨੋ
ਦੇਖ ਕਹਾ ਲੋ ਭਾਵੈ ॥
ਜੋ ਉਪਜੈ ਸੋ ਸਗਲ ਬਿਨਾਸੈ
ਰਹਨੁ ਨ ਕੋਊ ਪਾਵੈ ॥
ਮਿਥਿਆ ਤਨੁ ਸਾਚੋ ਕਰਿ ਮਾਨਿਓ
ਇਹਿ ਬਿਧਿ ਆਪੁ ਬੰਧਾਵੈ ॥
ਜਨ ਨਾਨਕ ਸੋਊ ਜਗ ਮੁਕਤਾ
ਰਾਗ ਭਜਨ ਚਿਤੁ ਲਾਵੈ ॥

(ਸਾਰੰਗ ਮਹੱਲਾ ੯)

ਇਸ ਮਗਰੋਂ ਨਰਾਇਣ ਦਾਸ ਦਾ ਸਾਰਾ ਜੀਵਨ ਬਦਲ ਗਿਆ। ਉਸ ਨੇ ਵਿਪਾਰ ਤੇ ਘਰ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਆਪਣੇ ਪੁਤਰ ਨੂੰ ਸੌਂਪ ਦਿਤੀਆਂ ਤੇ ਆਪ ਪਰਮਾਤਮਾਂ ਦੀ ਪੂਜਾ ਤੇ ਉਸ ਦੀ ਸੇਵਾ ਵਿਚ ਲੱਗ ਗਿਆ।

# ੨੧

ਕੁਝ ਦਿਨ ਕੀਰਤਪੁਰ ਰਹਿਣ ਮਗਰੋਂ ਗੁਰੂ ਜੀ ਅਨੰਦਪੁਰ ਲਈ ਰਵਾਨਾ ਹੋ ਪਏ ਜਿਥੇ ਸੰਗਤ ਗੁਰੂ ਜੀ ਦੀ ਬੜੀ ਬੇਸਬਰੀ ਨਾਲ ਉਡੀਕ ਕਰ ਰਹੀ ਸੀ। ਕੀਰਤਪੁਰੋਂ ਤੁਰਨ ਤੋਂ ਪਹਿਲਾਂ ਗੁਰੂ ਜੀ ਨੇ ਆਪਣੇ ਸਬੰਧੀਆਂ ਤੇ ਵਿਦਾ ਕਰਨ ਆਈਆਂ ਸੰਗਤਾਂ ਨੂੰ ਇਉਂ ਆਖਿਆ :

"ਪਿਆਰੇ ਮਿਤ੍ਰੋ ਦੁਨਿਆਵੀ ਚੀਜ਼ਾਂ ਜਿਹਨਾਂ ਨੂੰ ਅਸੀਂ ਆਪਣੀਆਂ ਸਮਝਦੇ ਹਾਂ, ਨਜ਼ਦੀਕੀ ਤੇ ਪਿਆਰਿਆਂ ਨਾਲ ਮੋਹ ਦੁੱਖ ਦਿੰਦਾ ਹੈ। ਇਹਨਾਂ ਚੀਜ਼ਾਂ ਨਾਲ ਮੋਹ ਜਿਹਨਾਂ ਦੀ ਅਸਲ ਵਿਚ ਹੋਂਦ ਹੈ ਹੀ ਨਹੀਂ, ਵਿਛੜ ਜਾਂਦੀਆਂ ਹਨ ਜਿਸ ਕਰਕੇ ਦੁੱਖ ਹੁੰਦਾ ਹੈ। ਆਪਸੀ ਸਬੰਧ ਸਚੇ ਸਬੰਧ ਨਹੀਂ ਹਨ ਕਿਉਂਕਿ ਇਹਨਾਂ ਦੇ ਪਿਛੇ ਸਵਾਰਥ ਛੁਪਿਆ ਹੁੰਦਾ ਹੈ। ਇਹ ਨਾਸ਼ਮਾਨ ਹਨ। ਆਹ! ਪਰਮ ਸਚਿ ਜੋ ਸਾਰਿਆਂ ਨੂੰ ਇਕਠੇ ਕਰਦਾ ਹੈ, ਪਰਿਵਰਤਨ ਵਸ ਨਹੀਂ ਹੈ। ਸਵਾਰਥ ਤੇ ਹਉਮੈ ਦੀ ਫੋਕੀ ਸ਼ਾਨ ਵਿਚ ਅਸੀਂ ਅਨੰਦ ਤੇ ਸੁਖ ਦੇ ਘਰ ਨੂੰ ਨਜ਼ਰ ਅੰਦਾਜ਼ ਕਰ ਦਿੰਦੇ ਹਾਂ।" ਅਤੇ ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਿਆ :

ਪ੍ਰੀਤਮ ਜਾਨਿ ਲੇਹੁ ਮਨ ਮਾਹੀ ॥
ਅਪਨੇ ਸੁਖ ਸਿਉ ਹੀ ਜਗੁ ਫਾਂਧਿਓ

ਕੋ ਕਾਹੂ ਕੋ ਨਾਹੀ ॥ ਰਹਾਉ ॥
ਸੁਖ ਮੈ ਆਨਿ ਬਹੁਤੁ ਮਿਲਿ ਬੈਠਤ
ਰਹਤ ਚਹੂ ਦਿਸਿ ਘੇਰੈ ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ
ਕੋਊ ਨ ਆਵਤ ਨੇਰੈ ॥
ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ
ਸਦਾ ਰਹਤ ਸੰਗ ਲਾਗੀ ॥
ਜਬ ਹੀ ਹੰਸ ਤਜੀ ਇਹ ਕਾਂਇਆ
ਪ੍ਰੇਤ ਪ੍ਰੇਤ ਕਰਿ ਭਾਗੀ ॥
ਇਹ ਬਿਧਿ ਕੋ ਬਿਉਹਾਰੁ ਬਨਿਓ ਹੈ
ਜਾ ਸਿਉ ਨੇਹੁ ਲਗਾਇਓ ॥
ਅੰਤ ਬਾਰ ਨਾਨਕ ਬਿਨ ਹਰਿ ਜੀ
ਕੋਊ ਕਾਮਿ ਨ ਆਇਓ ॥

(ਸੋਰਠ ਮਹਲਾ ੯)

ਗੁਰੂ ਜੀ ਦੇ ਭਗਤਾਂ ਤੇ ਹੋਰ ਸੁਣਨ ਵਾਲਿਆਂ ਦੀਆਂ ਅੱਖੀਆਂ 'ਚੋਂ ਪਰਮ ਵੈਰਾਗ ਦੇ ਉਪਦੇਸ਼ ਸੁਣ ਕੇ ਅਥਰੂ ਵਹਿਣ ਲੱਗੇ। ਮਹਾਨ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਵਿਦਾ ਕੀਤਾ।

## ੨੮

ਜਦੋਂ ਸਤਿਗੁਰੂ ਜੀ ਅਨੰਦਪੁਰ ਦੇ ਨੇੜੇ ਪੁੱਜੇ ਤਾਂ ਸਾਰੇ ਸ਼ਹਿਰਵਾਸੀ ਗੁਰੂ ਜੀ ਦਾ ਸਵਾਗਤ ਕਰਨ ਲਈ ਬਾਹਰ ਆ ਗਏ। ਸਾਰੇ ਪਾਸੇ ਖੁਸ਼ੀਆਂ ਦਾ ਪਹਿਰਾ ਸੀ ਤੇ ਸਾਰਾ ਸ਼ਹਿਰ ਸੁੰਦਰ ਬਣਿਆ ਹੋਇਆ ਸੀ।

ਗੁਰੂ ਜੀ ਦੇ ਦਰਸ਼ਨਾਂ ਲਈ ਅਤੇ ਜੀਵਨ-ਦਾਤੇ ਦੇ ਮਹਾਨ ਉਪਦੇਸ਼ ਸੁਣਨ ਲਈ ਸੰਗਤਾਂ ਸਾਰੇ ਪੰਜ਼ਾਬ 'ਚੋਂ ਅਨੰਦਪੁਰ ਆਉਣ ਲੱਗੀਆਂ। ਇਸਤ੍ਰੀਆਂ-ਪੁਰਸ਼ ਇਕਠੇ ਹੋ ਕੇ ਗੁਰੂ ਜੀ ਦੇ ਦਰਬਾਰ ਪੁਜਦੇ ਤੇ ਗੁਰੂ ਜੀ ਆਪਣਾ ਪਾਵਨ ਉਪਦੇਸ਼ ਉਹਨਾਂ ਨੂੰ ਦਿੰਦੇ। ਇਕ ਦਿਨ ਸਵੇਰੇ ਆਸਾ ਦੀ ਵਾਰ ਦੇ ਭੋਗ ਮਗਰੋਂ ਇਕ ਬਜ਼ੁਰਗ ਇਸਤ੍ਰੀ ਆਈ ਤੇ ਗੁਰੂ ਜੀ ਨੂੰ ਆਖਣ ਲੱਗੀ "ਪਰਮਾਤਮਾਂ ਨੂੰ ਕਿਵੇਂ ਪਾਈਏ ? ਮੈਂ ਗੁਰਬਾਣੀ ਅਨੁਸਾਰ ਜੀਣ ਦੀ ਕੋਸ਼ਿਸ਼ ਕਰਦੀ ਹਾਂ ਪਰ ਅਜੇ ਤਾਂਈ ਕਾਮਯਾਬ ਨਹੀਂ ਹੋ ਸਕੀ।"

ਗੁਰੂ ਜੀ ਨੇ ਹੇਠ ਲਿਖੇ ਸ਼ਬਦ ਰਾਹੀਂ ਉਹਨਾਂ ਕਾਰਨਾ ਦਾ ਬਿਆਨ ਕੀਤਾ ਜੋ ਪਰਮਾਤਮਾਂ ਦੀ ਪ੍ਰਾਪਤੀ ਦੇ ਰਾਹ ਵਿਚ ਰੋੜੇ ਹਨ। ਪਰਮਾਤਮਾਂ ਦੀ ਪ੍ਰਾਪਤੀ ਲਈ ਇਹਨਾਂ ਰੋਕਾਂ ਨੂੰ ਖਤਮ ਕਰਨਾ ਹੈ। ਮੋਹ ਦਾ ਅੰਧੇਰੇ ਤੇ ਅਗਿਆਨ ਜਿਸ ਨੇ ਮਨ ਵਿਚਲੀ ਸਿਆਣਪ ਦੀ ਰੌਸ਼ਨੀ ਨੂੰ ਢਕਿਆ ਹੋਇਆ ਹੈ ਇਸ ਦਾ ਅਵਸ਼ਯ

ਹੀ ਨਾਸ਼ ਕਰਨਾ ਚਾਹੀਦਾ ਹੈ।

ਗੁਰੂ ਜੀ ਨੇ ਆਖਿਆ :

ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥
ਮਹਾ ਮੋਹ ਅਗਿਆਨਿ ਤਿਮਰਿ
ਮੋ ਮਨੁ ਰਹਿਓ ਉਰਝਾਈ ॥ ਰਹਾਉ ॥
ਸਗਲ ਜਨਮ ਭਰਮ ਹੀ ਭਰਮ ਖੋਇਓ
ਨਹ ਅਸਥਿਰੁ ਮਤਿ ਪਾਈ ॥
ਬਿਖਿਆ ਸਕਤ ਰਹਿਓ ਨਿਸ ਬਾਸੁਰ
ਨਹ ਛੂਟੀ ਅਧਮਾਈ ॥
ਸਾਧ ਸੰਗੁ ਕਬਹੂ ਨਹੀ ਕੀਨਾ
ਨਹ ਕੀਰਤਿ ਪ੍ਰਭ ਗਾਈ ॥
ਜਨ ਨਾਨਕ ਮੈ ਨਾਹਿ ਕੋਊ ਗੁਨੁ
ਰਾਖਿ ਲੇਹ ਸਰਨਾਈ ॥

(ਸੋਰਠ ਮਹਲਾ ੯)

ਇਸ ਸ਼ਬਦ ਰਾਹੀਂ ਗੁਰੂ ਜੀ ਉਸ ਸਾਧਾਰਨ ਵਿਅਕਤੀ ਦੀ ਹਾਲਤ ਦੱਸਦੇ ਹਨ ਜੋ ਦੁਨਿਆਵੀ ਪਦਾਰਥਾਂ ਦੇ ਚਿਕੜ ਵਿਚ ਫਸਿਆ ਹੋਇਆ ਹੈ। ਗੁਰੂ ਜੀ ਦੱਸਦੇ ਹਨ ਕਿ ਜਿਨਾਂ ਚਿਰ ਸਵਾਰਥੀ ਸੁੱਖ ਵਾਲਾ ਜੀਵਨ ਬਿਤਾਉਂਦੇ ਹਾਂ, ਉਨਾਂ ਚਿਰ ਮਨ ਦੀ ਥਿਰਤਾ ਤੇ ਸ਼ੁਧ ਬੁਧੀ, ਜਿਹਨਾਂ ਦੀ ਰੌਸ਼ਨੀ ਵਿਚ ਪਰਮਾਤਮਾਂ ਦੇ ਦਰਸ਼ਨ ਹੋ ਸਕਦੇ ਹਨ, ਦੀ ਪ੍ਰਾਪਤੀ ਸੰਭਵ ਨਹੀਂ ਹੈ। ਇਹ ਸਿਰਫ ਸ਼ੁਧ ਬੁਧੀ ਰਾਹੀਂ ਹੀ ਪਰਮ-ਸਤਿ ਤੇ ਅਸਤਿਯ ਦੀ

ਵੰਡ ਕੀਤੀ ਜਾ ਸਕਦੀ ਹੈ। ਇਸ ਰੌਸ਼ਨੀ ਨੂੰ ਪ੍ਰਾਪਤ ਕਰਨ ਲਈ, ਐਂਦ੍ਰਿਕ ਪਦਾਰਥਾਂ ਲਈ ਮੋਹ ਜਿਹੜਾ ਹਉਮੈ ਦੀ ਉਪਜ ਹੈ, ਅਵਸ਼ਯ ਖਤਮ ਕਰੋ ਅਤੇ ਮਨ ਨੂੰ ਅਜਿਹੀਆਂ ਪਾਪ ਭਰੀਆਂ ਰੁਚੀਆਂ ਤੇ ਤ੍ਰਿਸ਼ਨਾਂ ਤੋਂ ਸਾਫ ਕਰੋ।

(ਨੋਟ—ਆਮ ਕਰਕੇ ਅਜਿਹੇ ਸ਼ਬਦਾਂ ਵਿਚ ਜਿਹਨਾਂ ਵਿਚ ਮਨ ਦੀਆਂ ਅਸ਼ੁਧੀਆਂ ਤੇ ਪਾਪ ਭਰੇ ਰਾਹਾਂ ਦਾ ਜ਼ਿਕਰ ਹੁੰਦਾ ਹੈ ਗੁਰੂ ਜੀ ਉਹਨਾਂ ਨੂੰ ਆਪਣੇ ਨਾਲ ਸਬੰਧਿਤ ਕਰ ਕੇ ਪੇਸ਼ ਕਰਦੇ ਹਨ।)

# ੨੯

ਇਕ ਦਿਨ ਗੁਰੂ ਜੀ ਸਿਖਾਂ ਨੂੰ ਮਿਲ ਰਹੇ ਸਨ ਤੇ ਨਾਮ ਦੀ ਮਹਤਤਾ ਤੇ ਮਹਾਨਤਾ ਬਾਰੇ ਉਹਨਾਂ ਨੂੰ ਦੱਸ ਰਹੇ ਸਨ। ਇਕ ਸਿਖ ਗੁਰੂ ਜੀ ਪਾਸ ਹੱਥ ਬੰਨ ਕੇ ਆਇਆ ਤੇ ਦੁਨੀਆਂ ਦੇ ਅਰਥ ਬਾਰੇ ਪੁੱਛਣ ਲਗਾ। ਗੁਰੂ ਜੀ ਨੇ ਗੁਰੂ ਨਾਨਕ ਦੇਵ ਜੀ ਦਾ ਸਲੋਕ ਉਚਾਰਿਆ—

ਨਾਨਕ ਦੁਨੀਆ ਭਸੁ ਰੰਗੁ ਭਸੂ ਹੂ ਭਸੁ ਖੇਹ ॥
ਭਸੋ ਭਸੁ ਕਮਾਵਣੀ ਭੀ ਭਸੁ ਭਰੀਐ ਦੇਹ ॥
ਜਾ ਜੀਉ ਵਿਚਹੁ ਕਢੀਐ ਭਸੂ ਭਰਿਆ ਜਾਇ ॥
ਅਗੈ ਲੇਖੈ ਮੰਗੀਐ ਹੋਰ ਦਸੂਣੀ ਪਾਇ ॥

(ਵਾਰ ਸਾਰੰਗ ਸਲੋਕ ਮਹਲਾ ੧)

ਗੁਰੂ ਜੀ ਨੇ ਦੱਸਿਆ "ਜਿਨਾਂ ਚਿਰ ਅਸੀਂ ਐਂਦ੍ਰਿਕ ਪਦਾਰਥਾਂ ਨਾਲ ਮੋਹ ਪਾਈ ਰਖਦੇ ਹਾਂ। ਇਛਾਵਾਂ ਤੇ ਆਸਾਂ ਰਖਦੇ ਹਾਂ। ਅਸਲ ਵਿਚ ਇਹ ਜਗਤ ਮੱਟੀ ਨਾਲੋਂ ਵੱਧ ਕੁਝ ਨਹੀਂ ਹੈ। ਦੁਨਿਆਵੀ ਪਦਾਰਥਾਂ ਦੀਆਂ ਇਛਾਵਾਂ ਤੇ ਆਸ਼ਾਵਾਂ, ਜੋ ਨਾਸ਼ਮਾਨ ਤੇ ਅਨਿਤ ਹਨ, ਦੇ ਮਾਨਸਿਕ ਝੁਕਾ ਕਾਰਨ ਉਹ ਜੋ ਇਕਠਾ ਕਰਦਾ ਹੈ ਉਹ ਧੂੜ ਬਿਨਾ ਹੋਰ ਕੁਝ ਨਹੀਂ ਹੁੰਦਾ। ਫਿਰ ਗੁਰੂ ਜੀ ਨੇ ਵਾਰ ਸਾਰੰਗ ਵਿਚ ਬਾਣੀ ਉਚਾਰੀ—

ਆਸਾ ਵਿਚ ਅਤਿ ਦੁਖੁ ਘਣਾ
ਮਨ ਮੁਖਿ ਚਿਤੁ ਲਾਇਆ ॥

ਗੁਰਮੁਖਿ ਭਏ ਨਿਰਾਸ
ਧਰਮ ਸੁਖ ਪਾਇਆ ॥
ਵਿਚੇ ਗਿਰਹ ਉਦਾਸ
ਅਲਿਪਤ ਲਿਵ ਲਾਇਆ ॥
ਓਨਾ ਸੋਗੁ ਵਿਜੋਗ ਨ ਵਿਆਪਈ
ਹਰਿ ਭਾਣਾ ਭਾਇਆ ॥
ਨਾਨਕ ਹਰਿ ਸੇਤੀ ਸਦਾਰਵਿ ਰਹੈ
ਧੁਰਿ ਲਏ ਮਿਲਾਇਆ ॥

(ਵਾਰ ਸਾਰੰਗ ਪਾਉੜੀ ੩੧)

ਗੁਰੂ ਜੀ ਨੇ ਆਖਿਆ ਹੈ "ਜੇ ਕਰ ਤੁਸੀਂ ਹਉਮੈ ਦੇ ਆਖੇ ਲੱਗੋਗੇ ਤਾਂ ਫਿਰ ਕਾਮਯਾਬੀ ਤੇ ਨਾਕਾਮਯਾਬੀ ਦੋਨੋਂ ਹੀ ਦੁੱਖਦਾਈ ਹੋਣਗੇ ਕਿਉਂਕਿ ਕਾਮਯਾਬੀ ਵੀ ਖਤਮ ਹੋ ਜਾਵੇਗੀ ਜਿਸ ਕਰਕੇ ਦੁਖ ਹੋਵੇਗਾ, ਤੇ ਦੁੱਖ ਵੀ ਨਾਕਾਮਯਾਬੀ ਜਿਨਾਂ ਹੋਵੇਗਾ। ਇਸ ਲਈ ਦੁਨੀਆਂ ਅਤੇ ਦੁਨੀਆਂ ਦੇ ਪਦਾਰਥ ਦੁੱਖ ਦਾ ਕਾਰਨ ਹਨ ਜਦੋਂ ਕਿ ਪਰਮ ਸਤਿ ਨਾਲ ਜੁੜਨਾ ਸ਼ਾਂਤੀ ਤੇ ਅਸਥਿਰਤਾ ਪਰਦਾਨ ਕਰਦੀ ਹੈ।" ਪਾਵਨ ਸਤਿਗੁਰੂ ਜੀ ਦੇ ਬਚਨ ਹਨ—

ਦੁਖੁ ਵਿਚਿ ਜੰਮਣੁ ਦੁਖ ਮਰਣੁ
ਦੁਖਿ ਵਰਤਣੁ ਸੰਸਾਰਿ ॥
ਦੁਖੁ ਦੁਖੁ ਅਗੈ ਆਖੀਐ
ਪੜ੍ਹਿ ਪੜ੍ਹਿ ਕਰਹਿ ਪੁਕਾਰ ॥
ਦੁਖ ਕੀਆ ਪੰਡਾ ਖੁਲੀਆ

ਸੁਖੁ ਨ ਨਿਕਲਿਓ ਕੋਇ ॥
ਦੁਖ ਵਿਚਿ ਜੀਉ ਜਲਾਇਆ
ਦੁਖੀਆ ਚਲਿਆ ਰੋਇ ॥
ਨਾਨਕ ਸਿਫਤੀ ਰਤਿਆ
ਮਨ ਤਨ ਹਰਿਆ ਹੋਇ ॥
ਦੁਖ ਕੀਆ ਅਗੀ ਮਾਰੀਅਹਿ
ਭੀ ਦੁਖੁ ਦਾਰੂ ਹੋਇ ॥

(ਸਲੋਕ ਮਹਲਾ ੧ ਵਾਰ ਸਾਰੰਗ)

ਸਤਿਗੁਰੂ ਜੀ ਨੇ ਫਿਰ ਆਖਿਆ, "ਦੁਨਿਆਵੀ ਪਦਾਰਥਾਂ ਦੀ ਇਛਾ ਆਪਣੇ ਆਪ ਵਿਚ ਹੀ ਦੁਖ ਹੈ । ਫਿਰ ਇਸ ਦੀ ਪ੍ਰਾਪਤੀ ਤੇ ਸੰਭਾਲ ਵੀ ਦੁਖਦਾਈ ਹੈ । ਫਿਰ ਇਹਨਾਂ ਪਾਸੋਂ ਵਿਛੋੜਾ ਵੀ ਦੁਖਦਾਈ ਹੈ । ਪਰਮ ਸਤਿ ਨਾਲ ਜੁੜੋ । ਸਤਿ ਵਿਚ ਇਸਥਿਤ ਹੋਵੋ । ਸਿਰਫ ਸਤਿ ਦੀ ਆਸ ਕਰੋ । ਫਿਰ ਐਥੇ ਉਥੇ ਸੁਖ ਮਿਲੇਗਾ । ਦੁਖ ਦੇ ਅਨੁਭਵ ਬਿਨਾ ਸਾਨੂੰ ਦੁਨੀਆਂ ਤੇ ਇਸ ਦੇ ਪਦਾਰਥਾਂ ਦੀ ਅਸਲੀਅਤ ਦਾ ਕਿਵੇਂ ਗਿਆਨ ਹੋ ਸਕਦਾ ਹੈ ਜੋ ਸਾਨੂੰ ਬੜੇ ਹੀ ਮਨ ਨੂੰ ਖਿਚਣ ਵਾਲੇ ਤੇ ਲਭਾਉਣੇ ਜਾਪਦੇ ਹਨ । ਇਸ ਲਈ ਦੁੱਖ ਦਾ ਦੁਖ ਇਲਾਜ ਹੈ ।"

ਇਕ ਦਿਨ ਇਕ ਸਿਖ ਨੇ ਸਤਿਗੁਰੂ ਜੀ ਪਾਸੋਂ ਪੁਛਿਆ, "ਹੇ ਸਚੇ ਪਾਦਸ਼ਾਹ ਜਦੋਂ ਪਰਮਾਤਮਾਂ ਸਾਡੇ ਦਿਲ ਵਿਚ ਰਹਿੰਦਾ ਹੈ ਤਾਂ ਦਸੋ ਕੀ ਕਾਰਨ ਹੈ ਕਿ ਅਸੀਂ ਉਸ ਦੀ ਹੋਂਦ ਨੂੰ ਮਹਿਸੂਸ ਨਹੀਂ ਕਰਦੇ ਤੇ ਨਾ ਹੀ ਮਨ ਦੇ ਸ਼ੀਸ਼ੇ ਵਿਚ ਉਸ ਦਾ

ਪ੍ਰਤਿਬਿੰਬ ਦੇਖਦੇ ਹਾਂ ?" ਸਾਹਿਬ ਜੀ ਨੇ ਆਖਿਆ, "ਸਾਡੀ ਜ਼ਿੰਦਗੀ ਪਵਿਤ੍ਰ ਤੇ ਧਾਰਮਿਕ ਨਹੀਂ ਤੇ ਉਸ ਦੇ ਮਨ ਤੇ ਰਜੋਗੁਣ ਤੇ ਤਮੋਗੁਣ ਛਾਏ ਰਹਿੰਦੇ ਹਨ ਤੇ ਇਹਨਾਂ ਰਜੋ ਤੇ ਤਮੋ ਦੇ ਛਾਏ ਰਹਿਣ ਕਾਰਨ ਮਨ ਦਾ ਸ਼ੀਸ਼ਾ ਧੁੰਦਲਾ ਹੋ ਜਾਂਦਾ ਹੈ ਜਿਸ ਕਰਕੇ ਸਤੋਗੁਣ ਨਹੀਂ ਚਮਕ ਸਕਦਾ ਤੇ ਸਤੋਗੁਣ ਦੀ ਰੌਸ਼ਨੀ ਬਿਨਾ ਕੋਈ ਅਨੁਭਵ ਨਹੀਂ ਹੋ ਸਕਦਾ ਅਤੇ ਯਾਦ ਰਖੋ ਵੈਰਾਗ ਪਰਮਾਤਮਾਂ ਨਾਲ ਜੁੜਨ ਦਾ ਇਕ ਸਾਧਨ ਹੈ।" ਗੁਰੂ ਅਮਰਦਾਸ ਜੀ ਦੇ ਪਵਿਤ੍ਰ ਬਚਨ ਹਨ ਕਿ ਇਛਾ ਰਹਿਤ ਹੋ ਕੇ ਹੀ ਪਰਮਾਤਮਾਂ ਦੀ ਪ੍ਰਾਪਤੀ ਹੋ ਸਕਦੀ ਹੈ ਤੇ ਪਰਮਾਤਮਾਂ ਵਿਚ ਲਿਵਲੀਨ ਹੋਇਆ ਜਾ ਸਕਦਾ ਹੈ।

"ਇਸ ਲਈ ਇਛਾ ਰਹਿਤ ਹੋ ਕੇ ਹੀ ਨਿਰਇਛਿਤ ਬਣਿਆ ਜਾ ਸਕਦਾ ਹੈ ਅਤੇ ਇਛਾ ਦਾ ਤਿਆਗ ਹੀ ਧਰਮੀ ਜੀਵਨ ਦਾ ਮਾਰਗ ਹੈ।"

ਸ਼ਿਖ ਨੇ ਪੁਛਿਆ, "ਇਛਾ ਰਹਿਤ ਦਾ ਕੀ ਭਾਵ ਹੈ ? ਵੈਰਾਗ ਕਿਵੇਂ ਪ੍ਰਾਪਤ ਹੋ ਸਕਦਾ ਹੈ ?"

ਗੁਰੂ ਜੀ ਨੇ ਆਖਿਆ, "ਐਂਦ੍ਰਿਕ ਪਦਾਰਥਾਂ ਮਗਰੋਂ ਭਾਕਣ ਨੂੰ ਰੋਕਣਾ, ਸ਼ਾਂਤ ਚਿਤ ਹੋਣਾ ਤੇ ਨਿਰਇਛਤ ਹੋਣਾ ਹੀ ਵੈਰਾਗ ਹੈ। ਇਸ ਦੀਆਂ ਵੀ ਅਵਸਥਾਵਾਂ ਹਨ ਅਤੇ ਦੁਨੀਆਂ ਤੇ ਪਦਾਰਥਾਂ ਦੀ ਅਸਲੀਅਤ ਨੂੰ ਘੋਖਣਾ ਮਨ ਵਿਚ ਇਛਾ ਹੀਣਤਾ ਪੈਦਾ ਕਰਦਾ ਹੈ। ਮਨ ਜੋ ਮੋਹ, ਨਫਰਤ, ਇਛਾ ਆਦਿ ਨਾਲ ਅਸ਼ਾਂਤ ਹੁੰਦਾ ਹੈ ਸ਼ਾਂਤ ਹੋ ਜਾਂਦਾ ਹੈ। ਸਿਰਫ ਸ਼ਾਂਤ ਮਨ ਵਿਚ ਹੀ ਸਤੋਗੁਣ ਦੀ ਰੌਸ਼ਨੀ ਰਾਹੀਂ ਪਰਮਾਤਮਾਂ ਨੂੰ ਦੇਖਿਆ ਤੇ ਮਹਿਸੂਸਿਆ ਜਾ ਸਕਦਾ ਹੈ।"

ਹੁਣ ਅਨੰਦਪੁਰ ਸਿਖਾਂ, ਸ਼ਰਧਾਲੂਆਂ ਤੇ ਅਧਿਆਤਮਕ ਵਾਦੀਆਂ ਲਈ ਤੀਰਥ ਬਣ ਗਿਆ। ਗੁਰੂ ਜੀ ਸੰਗਤਾਂ ਨੂੰ ਦਿਨ ਵਿਚ ਤਿੰਨ ਵਾਰੀ ਮਿਲਦੇ। ਸਵੇਰੇ, ਦੁਪਹਿਰੇ ਤੇ ਸ਼ਾਮ ਨੂੰ। ਸਾਰਿਆਂ ਨੂੰ ਗੁਰੂ ਕੇ ਲੰਗਰ 'ਚੋਂ ਪ੍ਰਸ਼ਾਦਾ ਮਿਲਦਾ। ਇਸ ਤਰ੍ਹਾਂ ਸੈਂਕੜੇ ਲੋਕ ਪ੍ਰਸ਼ਾਦਾ ਛਕਦੇ।

ਇਕ ਦਿਨ ਤੜਕੇ ਗੁਰੂ ਜੀ ਦਰਿਆ ਵਾਲੇ ਪਾਸੇ ਨੂੰ ਚਲੇ ਗਏ। ਉਹਨਾਂ ਨੇ ਦੇਖਿਆ ਕਿ ਇਕ ਬਜ਼ੁਰਗ ਬ੍ਰਾਹਮਣ ਪੂਜਾ ਕਰ ਰਿਹਾ ਹੈ ਤੇ ਕੁਝ ਮੰਤ੍ਰਾਂ ਦਾ ਉਚਾਰਨ ਕਰ ਰਿਹਾ ਹੈ। ਗੁਰੂ ਜੀ ਦੇ ਪਹੁੰਚਣ ਤੱਕ ਉਸ ਨੇ ਆਪਣੀ ਪੂਜਾ ਸਮਾਪਤ ਕਰ ਲਈ। ਗੁਰੂ ਜੀ ਨੇ ਉਸ ਪਾਸੋਂ ਪੁਛਿਆ, "ਪਿਆਰੇ ਮਿਤ੍ਰ ਤੁਸੀਂ ਕਿਸ ਦੀ ਪੂਜਾ ਕਰ ਰਹੇ ਸੋ ?" ਬ੍ਰਾਹਮਣ ਨੇ ਜਵਾਬ ਦਿਤਾ, "ਮੈਂ ਵਰਣ ਦੇਵਤਾ ਦੀ ਪੂਜਾ ਕਰ ਰਿਹਾ ਸਾਂ—ਮੈਂ ਕੁਝ ਮੰਤਵਾਂ ਦੀ ਪ੍ਰਾਪਤੀ ਲਈ ਅਜਿਹਾ ਕਰ ਰਿਹਾ ਹਾਂ। ਮੈਨੂੰ ਆਉਂਦੇ ਨੂੰ ਮਹੀਨਾ ਹੋ ਗਿਆ ਹੈ ਪਰ ਅਜੇ ਤਕ ਕਾਮਯਾਬ ਨਹੀਂ ਹੋਇਆ।" ਗੁਰੂ ਜੀ ਮੁਸਕਰਾ ਪਏ ਅਤੇ ਬ੍ਰਾਹਮਣ ਨੇ ਫਿਰ ਆਖਿਆ, "ਤੁਸੀਂ ਮਹਾਨ ਅਧਿਆਤਮਿਕ ਆਗੂ ਹੋ। ਤੁਸੀਂ ਅਵਸ਼ਯ ਹੀ ਮੈਨੂੰ ਠੀਕ ਰਾਹ ਤੇ ਲੈ ਜਾ ਸਕਦੇ ਹੋ। ਕਿਰਪਾ ਕਰਕੇ ਮੈਨੂੰ ਦੱਸੋ ਕਿ ਕੀ ਕਾਮਯਾਬੀ ਲਈ ਹੋਰ ਕੁਝ ਕਰਨ ਦੀ ਲੋੜ ਹੈ ?" ਗੁਰੂ ਜੀ ਨੇ

ਉਸ ਨੂੰ ਪੁਛਿਆ, "ਪਿਆਰੇ ਮਿਤ੍ਰ ਪਹਿਲਾਂ ਇਹ ਦਸ ਜੇਕਰ ਤੂੰ ਆਪਣੇ ਮੰਤਵ ਦੀ ਪ੍ਰਾਪਤੀ ਕਰ ਲਵੇਂ ਤਾਂ ਕੀ ਫਿਰ ਤੂੰ ਸੰਤੁਸ਼ਟ ਹੋ ਜਾਵੇਂਗਾ ?" ਬ੍ਰਾਹਮਣ ਨੇ ਜਵਾਬ ਦਿਤਾ, "ਹਾਂ ਸਤਿਗੁਰੂ ਜੀ ਮੈਂ ਸੰਤੁਸ਼ਟ ਹੋ ਜਾਵਾਂਗਾ।" ਗੁਰੂ ਜੀ ਨੇ ਫਿਰ ਪੁਛਿਆ, "ਜੀਵਨ ਵਿਚ ਕਿੰਨੀ ਵਾਰੀ ਆਪਣੀ ਆਸ ਦੀ ਵਸਤੂ ਪ੍ਰਾਪਤ ਹੋਈ ਹੈ ?"

ਬ੍ਰਾਹਮਣ ਨੇ ਆਖਿਆ, "ਬਹੁਤ ਵਾਰੀ ਗੁਰੂ ਜੀ।" ਗੁਰੂ ਜੀ ਨੇ ਆਖਿਆ, "ਅਜੇ ਵੀ ਤੂ ਸੰਤੁਸ਼ਟ ਨਹੀਂ ਤੇ ਤ੍ਰਿਸ਼ਨਾਂ ਹਮੇਸ਼ਾਂ ਵਾਂਗ ਤੈਨੂੰ ਦੁਖੀ ਕਰ ਰਹੀ ਹੈ।" ਫਿਰ ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਿਆ :

ਪ੍ਰਾਣੀ ਨਾਰਾਇਨਿ ਸੁਧਿ ਲੇਹ ॥
ਛਿਨੁ ਛਿਨੁ ਅਉਧ ਘਟੈ ਨਿਸੁ ਬਾਸਰ
ਬ੍ਰਿਥਾ ਜਾਤੁ ਹੈ ਦੇਹ ॥ ਰਹਾਉ ॥
ਤਰਨਾਪੋ ਬਿਖਿਅਨ ਸਿਉ ਖੋਇਓ
ਬਾਲਪਨੁ ਅਗਿਆਨਾ ॥
ਬਿਰਧ ਭਇਓ ਅਜਹੂ ਨਹੀ ਸਮਝੈ
ਕਉਨੁ ਕੁਮਤਿ ਉਰਝਾਨਾ ॥
ਮਾਨਸ ਜਨਮੁ ਦੀਓ ਜਿਹ ਠਾਕੁਰ
ਸੋ ਤੈ ਕਿਉ ਬਿਸਰਾਇਓ ॥
ਮੁਕਤਿ ਹੋਤ ਨਰ ਜਾਕੈ ਸਿਮਰੈ
ਨਿਮਖ ਨ ਤਾ ਕੋ ਗਾਇਓ ॥

ਮਾਇਆ ਕੋ ਮਦੁ ਕਹਾ ਕਰਤੁ ਹੈ
ਸੰਗਿ ਨ ਕਾਹੂ ਜਾਈ ॥
ਨਾਨਕ ਕਹਿਤ ਚੇਤਿ ਚਿੰਤਾਮਨਿ
ਹੋਇ ਹੈ ਅੰਤਿ ਸਹਾਈ ॥

(ਰਾਮਕਲੀ ਮਹੱਲਾ ੯)

ਅਜੇ ਸੂਰਜ ਦੁਮੇਲ ਤੋਂ ਉਪਰ ਨਹੀਂ ਸੀ ਉਠਿਆ। ਅੰਧੇਰੇ ਨੂੰ ਸਵੇਰ ਦੀ ਰੌਸ਼ਨੀ ਦੂਰ ਕਰ ਰਹੀ ਸੀ ਜਦੋਂ ਗੁਰੂ ਜੀ ਦੇ ਮੁਖਾਰਬਿੰਦ ਤੋਂ ਅੰਮ੍ਰਿਤ ਸ਼ਬਦ ਨਿਕਲ ਰਹੇ ਸਨ। ਬ੍ਰਾਹਮਣ ਗੁਰੂ ਜੀ ਦੇ ਸ਼ਬਦ ਸੁਣ ਕੇ ਉਪਮਾਂ ਵਿਚ ਖੋ ਗਿਆ। ਉਸ ਨੂੰ ਗਿਆਨ ਹੋ ਗਿਆ ਕਿ ਮੇਰਾ ਜੀਵਨ ਕਿਵੇਂ ਹਉਮੈ ਮਗਰ ਲੱਗਾ ਬਿਅਰਥ ਬੀਤ ਗਿਆ ਹੈ। ਅੰਤ ਜੋ ਅਨਵਾਰੀਯ ਹੈ ਤੇ ਹੁਣ ਨਜ਼ਰ ਆ ਰਿਹਾ ਹੈ ਉਸ ਬਾਰੇ ਸੋਚਣਾ ਵੀ ਭਿਆਨਕ ਲਗਦਾ ਹੈ। ਕੀ ਦੁਨੀਆਂ ਦੀ ਕੋਈ ਸ਼ਕਤੀ ਇਸ ਵੇਲੇ ਮੇਰੀ ਮਦਦ ਕਰ ਸਕਦੀ ਹੈ ? ਸਿਰਫ ਪਰਮਾਤਮਾਂ ਹੀ ਗਰੀਬ ਪ੍ਰਾਣੀਆਂ ਨੂੰ ਬਚਾ ਸਕਦਾ ਹੈ। ਉਸ ਦੀਆਂ ਅੱਖਾਂ 'ਚੋਂ ਅਥਰੂ ਵਹਿਣ ਲਗੇ ਤੇ ਉਹ ਬੇਵੱਸ ਹੋਇਆ ਗੁਰੂ ਜੀ ਦੇ ਚਰਨਾਂ ਵਿਚ ਢੈ ਪਿਆ ਤੇ ਰਖਿਆ ਲਈ ਬੇਨਤੀ ਕਰਨ ਲੱਗਾ।

ਗੁਰੂ ਜੀ ਨੇ ਉਸ ਬ੍ਰਾਹਮਣ ਨੂੰ ਅਸ਼ੀਰਵਾਦ ਦਿਤਾ ਤੇ ਉਸਨੂੰ ਆਦੇਸ਼ ਦਿਤਾ ਕਿ ਹਉਮੈ ਦਾ ਰਾਹ ਜੋ ਤ੍ਰਿਸ਼ਨਾ ਦੇ ਧੂੰਏਂ ਨਾਲ ਅੰਧੇਰਾ ਹੈ ਉਸ ਨੂੰ ਛਡ ਅਤੇ ਉਸ ਨੂੰ ਗਿਆਨ ਦੀ ਰੌਸ਼ਨੀ ਦੇ ਕੇ ਸੱਚਾ ਰਾਹ ਵਿਖਾਇਆ।

ਇਕ ਵਾਰੀ ਇਕ ਸ਼ਰਧਾਲੂ ਸਿਖ ਨੇ ਗੁਰੂ ਜੀ ਪਾਸੋਂ ਜੀਵਨ ਦੇ ਮਨੋਰਥ ਬਾਰੇ ਪੁਛਿਆ । ਗੁਰੂ ਜੀ ਨੇ ਜਵਾਬ ਦਿਤਾ, "ਪਿਆਰਿਓ ਜੀਵਨ ਦਰਿਆ ਵਾਂਗ ਹੈ, ਇਹ ਆਪਣੇ ਸੋਮੇ ਵਿਚੋਂ ਨਿਕਲਦਾ ਹੈ ਤੇ ਫਿਰ ਉਥੇ ਹੀ ਜਾ ਮਿਲਦਾ ਹੈ । ਇਸ ਦੇ ਬਹੁਤ ਸਾਰੇ ਮੰਤਵ ਹਨ । ਇਹ ਧਰਤੀ ਨੂੰ ਪਾਣੀ ਦਿੰਦਾ ਹੈ ਜਿਸ ਤੋਂ ਅਨਾਜ ਪੈਦਾ ਹੁੰਦਾ ਹੈ ਜੋ ਲੋਕ ਖਾਂਦੇ ਹਨ । ਇਹ ਪੀਣ ਲਈ ਪਾਣੀ ਦਿੰਦਾ ਹੈ । ਲੋਕ ਇਸ ਵਿਚ ਇਸ਼ਨਾਨ ਕਰਦੇ ਹਨ । ਇਹ ਮੌਸਮ ਨੂੰ ਠੰਢਾ ਬਣਾਉਂਦਾ ਹੈ ਅਤੇ ਚੰਗੇ ਵਿਅਕਤੀਆਂ ਲਈ ਬਹੁਤ ਸਾਰੇ ਹੋਰ ਕੰਮ ਕਰਦਾ ਹੈ । ਪਰ ਇਹ ਕਈਆਂ ਲਈ ਬਰਬਾਦੀ ਵੀ ਲਿਆਉਂਦਾ ਹੈ । ਜਾਨਵਰ ਤੇ ਮਨੁਖ ਇਸ ਵਿਚ ਡੁੱਬ ਵੀ ਸਕਦੇ ਹਨ । ਜਦੋਂ ਇਸ ਵਿਚ ਹੜ ਆਉਂਦਾ ਹੈ ਤਾਂ ਇਹ ਫਸਲਾਂ, ਬਨਸਪਤੀ, ਅਬਾਦੀ ਤੇ ਜਿਉਂਦੇ ਪ੍ਰਾਣੀਆਂ ਨੂੰ ਤਬਾਹ ਵੀ ਕਰ ਸਕਦਾ ਹੈ ।

ਇਸ ਤਰ੍ਹਾਂ ਹੀ ਪਿਆਰੇ ਮਿਤ੍ਰ ਜੀਵਨ ਦਾ ਮਨੋਰਥ ਆਪਣੇ ਸੋਮੇ ਦੁਆਰਾ ਇਕ ਹੋਣਾ ਹੈ । ਕਾਰ ਯਾਤ੍ਰਾ ਸਮੇਂ ਕਈ ਵਾਰੀ ਜੀਵਨ-ਨਦੀ ਠੀਕ ਮਾਰਗ ਤੇ ਵਹਿੰਦੀ ਹੈ ਜੋ ਦੈਵੀ ਹੈ ਤੇ ਕਈ ਵਾਰੀ ਬੁਰਿਆਈ ਵਾਲੇ ਪਾਸੇ ਵਹਿ ਜਾਂਦੀ ਹੈ । ਬੁਰਿਆਈ ਬੜੀ ਮਨ ਭਉਣੀ ਜਾਪਦੀ ਹੈ ਜਦੋਂ ਕਿ ਸਾਤਵਿਕਤਾ, ਜੋ ਸਮਸਤ

ਜੀਵਨ ਦਾ ਸੁਭਾ ਹੈ, ਦੱਬ ਜਾਂਦੀ ਹੈ। ਇਸ ਲਗੀ ਜੀਵਨ ਦਾ ਮਨੋਰਥ ਬੁਰਾਈ ਨੂੰ ਜੜ੍ਹੋਂ ਪੁਟਣਾਂ ਅਤੇ ਚੰਗਿਆਈ ਦਾ ਗ੍ਰਹਿਣ ਕਰਨਾ ਹੈ। ਪਾਵਨ ਸਤਿਗੁਰੂ ਨਾਨਕ ਦੇਵ ਜੀ ਆਖਦੇ ਹਨ :

ਪਾਪੁ ਬੁਰਾ ਪਾਪੀ ਕਉ ਪਿਆਰਾ ॥
ਪਾਪਿ ਲਦੇ ਪਾਪੇ ਪਾਸਾਰਾ ॥
ਪਰ ਹਰਿ ਪਾਪੁ ਪਛਾਣੈ ਆਪੁ ॥
ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥

(ਦਖਣੀ ਓਅੰਕਾਰ ਰਾਗ ਰਾਮਕਲੀ)

ਫਿਰ ਸਤਿਗੁਰੂ ਜੀ ਨੇ ਆਖਿਆ, "ਭਾਵੇਂ ਜੀਵਨ ਦਾ ਕੁਦਰਤੀ ਵਹਾ ਚੰਗੇ ਬਣਨਾ ਤੇ ਸ਼ੁਭ ਕਰਮ ਕਰਨਾ ਹੈ ਪਰ ਜਦੋਂ ਮਨ ਬੁਰੇ ਪਾਸੇ ਪੈ ਜਾਂਦਾ ਹੈ ਤਾਂ ਇਹ ਠੀਕ ਨੂੰ ਨਜ਼ਰ-ਅੰਦਾਜ਼ ਕਰਦਾ ਹੈ ਤੇ ਸਵਾਰਥੀ ਪੱਖ ਤੇ ਤੁਰਦਾ ਹੈ। ਉਸ ਰਾਹ ਨੂੰ ਤਿਆਗ ਦਿਓ ਤਾਂ ਤੁਹਾਨੂੰ ਠੀਕ ਰਾਹ ਦਾ ਗਿਆਨ ਹੋਵੇਗਾ ਤੇ ਆਪਣੇ ਮੂਲ ਦੀ ਪਛਾਣ ਹੋਵੇਗੀ ਜੋ ਸੋਮਾਂ ਤੇ ਸੱਚਾ ਆਪਾ ਹੈ। ਫਿਰ ਆਪ ਦੇ ਅੰਦਰ ਪਰਮਾਤਮਾਂ ਦਾ ਵਾਸਾ ਹੋਵੇਗਾ ਤੇ ਤੁਸੀਂ ਚੰਗੇ ਬਣ ਜਾਓਗੇ ਤੇ ਉਦਾਸੀ, ਦੁੱਖ ਤੇ ਦਰਦ ਆਪ ਦੇ ਅੰਦਰ ਨਹੀਂ ਰਹਿ ਜਾਵੇਗਾ। ਇਹ ਜੀਵਨ ਦਾ ਮਨੋਰਥ ਹੈ।"

"ਅਤੇ ਬੁਰਾਈ ਦਾ ਰਾਹ ਛੱਡ ਕੇ ਕੀ ਕਰਨਾ ਹੈ ਤੇ ਕਿਸ ਮੰਤਵ ਲਈ ਕਰਨਾ ਹੈ ?" ਸਿੱਖ ਨੇ ਪੁੱਛਿਆ। ਗੁਰੂ ਜੀ ਨੇ ਜਵਾਬ ਦਿਤਾ, "ਬੁਰਾਈ ਨੂੰ ਖਤਮ ਕਰਨ ਮਗਰੋਂ ਲੋਕਾਂ ਦੀ ਸੇਵਾ ਕਰਨ ਦਾ ਕਾਰਜ ਕਰਨਾ ਚਾਹੀਦਾ ਹੈ।"

ਲੋਕਾਂ ਦੀ ਸੇਵਾ ਕਰਨਾ ਤੇ ਆਪਣੇ ਸਮਸਤ ਜੀਵਨ ਨੂੰ ਵਿਸ਼ਵ ਦੀ ਸੇਵਾ ਲਈ ਸਮਰਪਣ ਕਰਨ ਨਾਲੋਂ ਹੋਰ ਕੋਈ ਉਚੇਰਾ ਤੇ ਚੰਗੇਰਾ ਜੀਵਨ ਮਾਰਗ ਨਹੀਂ ਹੈ। ਸੰਗਤ ਵਿਚੋਂ ਕਿਸੇ ਨੇ ਗੁਰੂ ਜੀ ਪਾਸੋਂ ਪੁੱਛਿਆ ਕਿ ਆਪੇ ਦੀ ਪਛਾਣ ਕਿਵੇਂ ਹੋ ਸਕਦੀ ਹੈ? ਗੁਰੂ ਜੀ ਨੇ ਆਖਿਆ, "ਪਾਵਨ ਸਤਿਗੁਰੂ ਅਰਜਨ ਦੇਵ ਜੀ ਦਸਦੇ ਹਨ ਕਿ ਆਪਣੇ ਮਨ ਵਿਚ ਹਮੇਸ਼ਾਂ ਗੁਰੂ ਜੀ ਦੇ ਉਪਦੇਸ਼ ਰਖੋ। ਪੰਜ ਵਿਕਾਰਾਂ ਤੋਂ ਬਚੋ। ਮਾੜੀ ਤ੍ਰਿਸ਼ਨਾ, ਗੁੱਸਾ ਜਾਂ ਨਫਰਤ, ਭਰਮ ਕਾਰਨ ਉਪਜੇ ਮੋਹ ਤੇ ਅਹੰਕਾਰ ਅਤੇ ਪੰਜ ਇੰਦ੍ਰੀਆਂ ਤੇ ਪੰਜ ਕਰਮ ਇੰਦ੍ਰੀਆਂ ਤੇ ਜ਼ਬਤ ਰਖੋ ਫਿਰ ਆਤਮਾਂ ਦਾ ਚਾਨਣ ਤੁਹਾਡੇ ਅੰਦਰ ਚਮਕੇਗਾ।

## ੩੨

ਇਕ ਵਾਰੀ ਕੁੱਝ ਸਿੱਖ ਕਾਬੁਲ ਤੋਂ ਗੁਰੂ ਜੀ ਨੂੰ ਸ਼ਰਧਾਂਜਲੀ ਭੇਟ ਕਰਨ ਤੇ ਉਪਦੇਸ਼ ਤੋਂ ਲਾਭ ਉਠਾਉਣ ਲਈ ਆਏ। ਇਕ ਦਿਨ ਉਹਨਾਂ ਵਿਚੋਂ ਇਕ ਨੇ ਨਿਮਰਤਾ ਨਾਲ ਸਤਿਗੁਰੂ ਜੀ ਨੂੰ ਆਖਿਆ "ਹੇ ਸਚੇ ਪਾਦਸ਼ਾਹ ਅਸੀਂ ਵਾਰ ਵਾਰ ਮਨ ਨੂੰ ਟਿਕਾਉਣ ਤੇ ਧਿਆਨ ਵਿਚ ਮਗਨ ਹੋਣ ਲਈ ਯਤਨ ਕਰਦੇ ਹਾਂ ਪਰ ਸਭ ਬਿਅਰਥ। ਅਸੀਂ ਕਈਆਂ ਤੋਂ, ਜੋ ਆਪਣੇ ਆਪ ਨੂੰ ਜੋਗੀ ਮੰਨਦੇ ਹਨ ਤੇ ਜਿਹਨਾਂ ਨੇ ਦੁਨਿਆਵੀ ਜੀਵਨ ਤਿਆਗ ਕੇ ਸਨਿਆਸ ਧਾਰਨ ਕਰ ਲਿਆ ਹੈ, ਮਿਲੇ ਹਾਂ। ਅਸੀਂ ਦੇਖਿਆ ਹੈ ਮਨ ਉਹਨਾਂ ਦਾ ਵੀ ਉਹਨਾਂ ਦੇ ਵੱਸ ਨਹੀਂ ਹੈ।

ਗੁਰੂ ਜੀ ਨੇ ਹੇਠ ਲਿਖੇ ਸ਼ਬਦ ਰਾਹੀਂ ਉਹਨਾਂ ਦੇ ਸਵਾਲ ਦਾ ਜਵਾਬ ਦਿਤਾ—

ਪਾਪੀ ਹੀਐ ਕਾਮੁ ਬਸਾਇ ॥
ਮਨੁ ਚੰਚਲ ਯਾ ਤੇ ਗਹਿਓ ਨ ਜਾਇ ॥ ਰਹਾਉ ॥
ਜੋਗੀ ਜੰਗਮ ਅਰੁ ਸਨਿਆਸ ॥
ਸਭ ਹੀ ਪਰਿ ਡਾਰੀ ਇਹ ਫਾਸ ॥
ਜਿਹਿ ਜਿਹਿ ਹਰਿ ਕੋ ਨਾਮ ਸਮਾਰਿ ॥
ਤੇ ਭਵ ਸਾਗਰ ਉਤਰੇ ਪਾਰਿ ॥
ਜਨ ਨਾਨਕ ਹਰਿ ਕੀ ਸਰਨਾਇ ॥
ਦੀਜੈ ਨਾਮੁ ਰਹੈ ਗੁਨ ਗਾਇ ॥

(ਬਸੰਤ ਮਹਲਾ ੯)

ਉਹ ਸਭ ਸੰਤੁਸ਼ਟ ਹੋ ਗਏ।

ਇਹ ਸੋਚ ਕੇ ਕਿ ਸ਼ਰੀਰ ਤਿਆਗਣ ਦਾ ਸਮਾਂ ਨੇੜੇ ਆਇਆ ਹੈ ਤਾਂ ਗੁਰੂ ਜੀ ਨੇ ਪਟਨੇ ਤੋਂ ਆਪਣੇ ਪਰਿਵਾਰ ਤੇ ਬਾਲਕ ਸਪੁਤਰ ਗੋਬਿੰਦ ਰਾਏ ਨੂੰ ਬੁਲਾ ਭੇਜਿਆ। ਗੋਬਿੰਦ ਰਾਏ ਵੀ ਅਨੰਦਪੁਰ ਦੇਖਣ ਲਈ ਬੜੇ ਉਤਸੁਕ ਸਨ। ਗੁਰੂ ਜੀ ਦਾ ਬੁਲਾਵਾ ਸੁਣ ਕੇ ਪਰਿਵਾਰ ਪਟਨੇ ਤੋਂ ਚਲ ਪਿਆ। ਉਹ ਅਰਾਮ ਨਾਲ ਸਫਰ ਕਰਦੇ ਬਨਾਰਸ, ਮਿਰਜ਼ਾਪੁਰ, ਲਖਨਊ (ਛੋਟਾ) ਆਦਿ ਸਥਾਨਾ ਤੇ ਰੁਕਦੇ ਆਏ। ਇਸ ਸਫਰ ਦੇ ਬਾਰੇ ਵਿਸਥਾਰ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨੀ ਵਿਚ ਦਿਤਾ ਹੈ। ਜਿਥੇ ਕਿਤੇ ਵੀ ਆਪ ਰੁਕੇ ਉਥੋਂ ਦੀ ਸੰਗਤ ਆਪ ਨੂੰ ਮਿਲੀ, ਖੂਬ ਸੇਵਾ ਕੀਤੀ ਤੇ ਰਹਾਇਸ਼ ਤੇ ਸਫਰ ਨੂੰ ਸੌਖਾ ਬਣਾਉਣ ਲਈ ਆਪ ਦੀ ਮਦਦ ਕੀਤੀ। ਪਟਨੇ ਤੋਂ ਗੋਬਿੰਦ ਰਾਏ ਦੇ ਮਾਮਾ ਭਾਈ ਕਿਰਪਾਲ ਚੰਦ ਨਾਲ ਸਨ। ਭਾਈ ਕਿਰਪਾਲ ਚੰਦ ਨੇ ਬੰਦੇ ਭੇਜੇ ਜੋ ਗੁਰੂ ਜੀ ਨੂੰ ਉਹਨਾਂ ਦੇ ਪਰਿਵਾਰ ਦੀ ਆਮਦ ਬਾਰੇ ਸੂਚਨਾ ਦੇਣ। ਫਿਰ ਉਹ ਕੁਝ ਖੱਚਰਾਂ, ਘੋੜੇ ਤੇ ਗੱਡੇ ਆਪਣੇ ਨਾਲ ਲੈ ਗਏ ਤਾਂ ਕਿ ਪਰਿਵਾਰ ਨੂੰ ਸ਼ਹਿਰ ਵਿਚ ਲਿਆਂਦਾ ਜਾਵੇ। ਉਹ ਅਨੰਦਪੁਰ ਤੋਂ ਬਾਹਰ ਥੋਹੜੀ ਦੂਰ ਤੇ ਉਹਨਾਂ ਨੂੰ ਮਿਲ ਪਏ ਤੇ ਉਹਨਾਂ ਨੂੰ ਅਨੰਦਪੁਰ ਲੈ ਆਏ। ਜਦੋਂ ਉਹ ਪੁੱਜੇ ਤਾਂ ਅਨੰਦਪੁਰ ਦੇ ਵਾਸੀ ਉਹਨਾਂ ਨੂੰ ਜੀ

ਆਇਆ ਕਹਿਣ ਲਈ ਬਾਹਰ ਆ ਗਏ। ਗੋਬਿੰਦ ਰਾਏ ਦੇ ਸੁਹਪਣ ਨੂੰ ਦੇਖ ਕੇ ਉਹ ਦੰਗ ਰਹਿ ਗਏ। ਗੁਰੂ ਜੀ ਆਪਣੇ ਪਰਿਵਾਰ ਨੂੰ ਮਿਲ ਕੇ ਬਹੁਤ ਪ੍ਰਸੰਨ ਹੋਏ। ਉਹਨਾਂ ਨੇ ਬਾਲਕ ਦੀ ਪੜ੍ਹਾਈ ਦਾ ਪ੍ਰਬੰਧ ਕਰ ਦਿਤਾ।

ਹੁਣ ਸਮਾਂ ਆ ਗਿਆ ਸੀ ਜਦੋਂ ਕਿ ਭਾਰਤ ਨੇ ਜ਼ੁਲਮ ਦੇ ਰਾਜ ਤੋਂ ਛੁਟਕਾਰਾ ਪਾਉਣਾ ਸੀ। ਪਾਵਨ ਸਤਿਗੁਰੂ ਨਾਨਕ ਦੇਵ ਜੀ ਦੇ ਸ਼ਬਦ ਜਿਹਨਾਂ ਨਾਲ ਉਹਨਾਂ ਨੇ ਬਾਬਰ ਤੇ ਉਸ ਦੇ ਉਤਰਾ-ਧਕਾਰੀਆਂ ਨੂੰ ਦਿੱਲੀ ਰਾਜ ਬਖਸ਼ਿਆ ਸੀ ਪੂਰੇ ਹੋ ਚੁਕੇ ਸਨ ਤੇ ਇਸ ਵੰਸ਼ ਨੂੰ ਸਮਾਪਤ ਕਰਨ ਲਈ ਇਕ ਮਹਾਨ ਸ਼ਹਾਦਤ ਦੀ ਜ਼ਰੂਰਤ ਸੀ। ਗੁਰੂ ਜੀ ਨੇ ਬਾਬਰ ਨੂੰ ਸੱਤ ਮੁਠਾਂ ਰੇਤ ਦੀਆਂ ਦਿਤੀਆਂ ਸਨ। ਔਰੰਗਜ਼ੇਬ ਬਾਬਰ ਦਾ ਛੇਵਾਂ ਉਤਰਾਧਕਾਰੀ ਸੀ।

## ੩੪

ਇਕ ਦਿਨ ਭਾਈ ਮਤੀ ਦਾਸ ਨੇ ਸਤਿਗੁਰੂ ਜੀ ਪਾਸੋਂ ਗਿਆਨ ਦਾ ਅਰਥ ਪੁੱਛਿਆ। ਉਸ ਨੇ ਆਖਿਆ "ਵੱਖ ਵੱਖ ਫਿਰਕਿਆਂ ਤੇ ਦਰਸ਼ਕਾਂ ਨੇ ਵੱਖ ਵੱਖ ਵਿਆਖਿਆ ਕੀਤੀ ਹੈ।" ਗੁਰੂ ਜੀ ਨੇ ਆਖਿਆ "ਆਤਮਾਂ ਤੇ ਵਿਸ਼ਵ ਆਤਮਾਂ ਨੂੰ ਦੇਖਣਾ ਹੀ ਗਿਆਨ ਹੈ। ਇਹ ਅਨੁਭਵ ਜਾਂ ਗਿਆਨ ਸਿਰਫ ਸਿਧਾਂਤ ਜਾਂ ਅਪੂਰਨ ਬੁੱਧੀ ਰਾਹੀਂ ਸਿਟੇ ਤੇ ਪੁੱਜਣ ਜਾਂ ਕਾਵਿਕ ਵਿਚਾਰ ਰਾਹੀਂ ਹੀ ਨਹੀਂ ਹੋ ਸਕਦਾ ਸਗੋਂ ਅੰਦਰਲੇ ਜੀਵਨ ਜੀਣ ਦੇ ਪ੍ਰਗਟਾ ਨਾਲ ਹੋ ਸਕਦਾ ਹੈ। ਯਾਦ ਰਖੋ ਆਪੇ ਦੀ ਏਕਤਾ ਦੇ ਅਨੁਭਵ ਵਿਚ ਚੇਤੰਨਤਾ ਦਾ ਵਿਸਥਾਰ ਹੈ। ਅਤੇ ਜਦੋਂ ਇਹ ਚੇਤੰਨਤਾ ਸਾਰਿਆਂ ਲਈ ਜਾਗ ਪੈਂਦੀ ਹੈ ਤਾਂ ਪ੍ਰਾਪਤੀ ਹੋ ਜਾਂਦੀ ਹੈ।"

ਗੁਰੂ ਜੀ ਨੇ ਫਿਰ ਆਖਿਆ ਕਿ ਗੁਰੂ ਦੇਵ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਆਖਿਆ ਹੈ ਕਿ ਸਾਰਿਆਂ ਵਿਚ ਇਕ ਪਰਮਾਤਮਾਂ ਵਸਦਾ ਹੈ।

"ਇਸ ਦਾ ਗਿਆਨ ਕਿਵੇਂ ਪ੍ਰਾਪਤ ਹੋਵੇ ?" ਭਾਈ ਮਤੀ ਦਾਸ ਨੇ ਪੁੱਛਿਆ। ਗੁਰੂ ਜੀ ਨੇ ਆਖਿਆ, "ਤੁਹਾਨੂੰ ਯਾਦ ਨਹੀਂ ਜੋ ਜਪਜੀ ਵਿਚ ਗੁਰੂ ਨਾਨਕ ਸਾਹਿਬ ਨੇ ਆਖਿਆ ਹੈ। ਪਾਵਨ ਉਪਦੇਸ਼ ਸੁਣੋ, ਉਹਨਾਂ ਅਨੁਸਾਰ ਕਰਮ ਕਰੋ ਅਤੇ ਸਚੀ

ਸ਼ਰਧਾ ਪੈਦਾ ਕਰੋ। ਫਿਰ "ਅੰਤਰਿ ਗਤਿ ਤੀਰਥ ਮਲ ਨਾਉ"। ਫਿਰ ਗੁਰੂ ਜੀ ਨੇ ਆਖਿਆ "ਪਹਿਲਾ ਪੜਾ ਉਪਦੇਸ਼ ਸੁਣਨਾ ਹੈ। ਦੂਸਰਾ ਇਸ ਨੂੰ ਮਨ ਵਿਚ ਵਸਾਉਣਾ ਹੈ। ਫਿਰ ਪਰਮਾਤਮਾਂ ਨੂੰ ਜਾਨਣ ਜਾਂ ਉਸ ਨਾਲ ਮਿਲਾਪ ਦੀ ਸੱਚੀ ਇਛਾ ਜਨਮੇਂਗੀ। ਫਿਰ ਧਿਆਨ ਧਰਮ ਦਾ ਪੜਾ ਆਉਂਦਾ ਹੈ ਤੇ ਆਤਮਾਂ ਨੂੰ ਅੰਦਰ ਸ਼ਬਦ ਨਾਲ ਘੜੀਦਾ ਹੈ। ਭਾਵ ਮਨ ਨੂੰ ਹੋਰ ਪਾਸੇ ਲਉਣ ਵਾਲੀਆਂ ਚੀਜ਼ਾਂ ਵਲੋਂ ਮਨ ਮੋੜ ਕੇ ਇਕ ਮਿਕ ਹੋਕੇ ਟਿਕਣਾ ਹੈ।"

ਮਤੀ ਦਾਸ ਨੇ ਪੁੱਛਿਆ "ਸਾਰਿਆਂ ਵਿਚ ਚੇਤਨਾ ਦਾ ਕਿਵੇਂ ਨਿਵਾਸ ਹੈ?" ਗੁਰੂ ਜੀ ਨੇ ਜਵਾਬ ਦਿਤਾ ਭਾਈ ਮਤੀਦਾਸ ਯਾਦ ਕਰੋ ਗੁਰੂ ਅਰਜਨ ਦੇਵ ਜੀ ਨੇ ਕੀ ਆਖਿਆ ਹੈ—

ਸਗਲ ਬਨਸਪਤਿ ਮਹਿ ਬੈਸੰਤਰੁ
ਸਗਲ ਦੂਖ ਮਹਿ ਘੀਆ ॥
ਊਚ ਨੀਚ ਮਹਿ ਜੋਤਿ ਸਮਾਣੀ
ਘਟਿ ਘਟਿ ਮਾਧਉ ਜੀਆ ॥
ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥
ਪੂਰਨ ਪੂਰਿ ਰਹਿ ਸਰਬ ਮਹਿ
ਜਲਿ ਥਲਿ ਰਮਈਆ ਆਹਿਓ ॥ ਰਹਾਉ ॥
ਗੁਣ ਨਿਧਾਨ ਨਾਨਕੁ ਜਸੁ ਗਾਵੈ
ਸਤਿਗੁਰਿ ਭਰਮੁ ਚੁਕਾਇਓ ॥

ਸਰਬ ਨਿਵਾਸੀ ਸਦਾ ਅਲੇਪਾ
ਸਭ ਮਹਿ ਰਹਿਆ ਸਮਾਇਓ ॥

(ਸੋਰਠ ਮਹਲਾ ੫ ਘਰ ੨)

ਗੁਰੂ ਜੀ ਨੇ ਆਖਿਆ ਸ੍ਰੀ ਗੁਰੂ ਨਾਨਕ ਨੇ ਆਖਿਆ ਹੈ ਕਿ ਸਾਰਿਆਂ ਦਾ ਮੂਲ ਇਕ ਪਰਮਾਤਮਾਂ ਹੈ ਤੇ ਉਹ ਇਕ ਸਰਬ ਵਿਆਪਕ ਹੈ। ਇਸ ਦਾ ਗਿਆਨ ਸਤਿਗੁਰੂ ਜੀ ਤੋਂ ਮਿਲਦਾ ਹੈ।

ਗੁਰੂ ਜੀ ਰੋਜ਼ ਅਨੰਦਪੁਰ ਵਿਖੇ ਸੰਗਤ ਵਿਚ ਬਿਰਾਜਮਾਨ ਹੁੰਦੇ। ਉਹ ਪਰਮਾਤਮਾਂ ਨਾਲ ਜੁੜੇ ਉਹਨਾਂ ਨੂੰ ਉਪਦੇਸ਼ ਦਿੰਦੇ ਤੇ ਬਚਨ ਕਰਦੇ। ਉਹ ਹਮੇਸ਼ਾ ਸਿਖਾਂ ਨੂੰ ਦੁਨਿਆਂ ਦੀ ਨਾਸ਼-ਮਾਨਤਾ ਬਾਰੇ ਦੱਸਦੇ। ਉਹ ਉਪਦੇਸ਼ ਦਿੰਦੇ ਕਿ ਦੁਨੀਆਵੀ ਵਸਤਾਂ ਤੇ ਇਹਨਾਂ ਦੇ ਹੋਰ ਰੂਪਾਂ ਨੂੰ ਛਿੰਨ ਭੰਗਰੇ ਤੇ ਬਦਲਦੇ ਰੂਪ ਵਿਚ ਦੇਖੋ। ਉਹ ਪ੍ਰਚਾਰ ਕਰਦੇ ਕਿ ਬੁਧੀ ਦੀਆਂ ਸੁਧ ਅੱਖੀਆਂ ਨਾਲ ਨਾਸ਼ਮਾਨਾਂ ਵਿਚ ਵਸਦੇ ਅਮਰ ਨੂੰ ਜੋ ਸਾਰਿਆਂ ਦੇ ਮਨਾਂ ਵਿਚ ਵਸਦਾ ਹੈ ਨੂੰ ਦੇਖੋ। ਉਸ ਪਰਮਾਤਮਾਂ ਵਿਚੋਂ ਹੀ ਵਿਸ਼ਵ ਤੇ ਹੋਰ ਸਿਰਜਣਾ ਹੋਈ ਹੈ, ਉਸ ਤੇ ਆਧਾਰਿਤ ਹੈ ਤੇ ਅੰਤ ਉਸ ਵਿਚ ਸਮਾ ਜਾਵੇਗੀ। ਉਹ ਸਾਰਿਆਂ ਵਿਚ ਬਰਾਬਰ ਇਸਥਿਤ ਹੈ।

ਗੁਰੂ ਜੀ ਦੇ ਪਾਵਨ ਤੇ ਉਚੇ ਉਪਦੇਸ਼ਾ ਨੂੰ ਸੁਣ ਕੇ ਲੋਕ ਕੀਲੇ ਜਾਂਦੇ ਤੇ ਉਹਨਾਂ ਦੀ ਸਮਾਧੀ ਲੱਗ ਜਾਂਦੀ।

ਇਕ ਦਿਨ ਗੁਰੂ ਜੀ ਜਦੋਂ ਉਪਦੇਸ਼ ਕਰ ਚੁੱਕੇ ਸਨ ਤੇ ਕੀਰਤਨੀਏ ਸੰਗਤਾਂ ਨੂੰ ਗੁਰਬਾਣੀ ਦਾ ਮਨੋਹਰ ਕੀਰਤਨ ਸੁਣਾ ਰਹੇ ਸਨ ਤੇ ਸਾਰੇ ਹੀ ਅਧਿਆਤਮਿਕ ਲਹਿਰਾਂ ਵਿਚ ਗੁੰਮ ਸਨ ਤੇ ਹਉਮੈ ਦੇ ਸੰਕਲਪ ਖੋ ਚੁੱਕੇ ਸਨ ਤਾਂ ਕਸ਼ਮੀਰੀ ਪੰਡਤਾਂ ਦਾ ਜਥਾ ਗੁਰੂ ਜੀ ਪਾਸ ਪੁੱਜਾ। ਉਹਨਾਂ ਨੇ ਗੁਰੂ ਜੀ ਨੂੰ ਡੰਡਉਤ ਬੰਧਨਾ ਕੀਤੀ

ਤੇ ਦਇਆ ਲਈ ਪੁਕਾਰ ਕੀਤੀ। ਉਹਨਾਂ ਪੁਕਾਰ ਕੀਤੀ "ਅਸੀਂ ਆਪ ਦੇ ਆਸਰੇ ਹਾਂ ਤੁਹਾਡੀ ਰਖਿਆ ਵਿਚ ਹਾਂ ਤੁਸੀਂ ਸਚੇ ਪਾਦਸ਼ਾਹ ਹੋ ਤੇ ਸਚੇ ਰਖਿਅਕ ਹੋ।" ਗੁਰੂ ਜੀ ਨੇ ਉਹਨਾਂ ਨਾਲ ਬੜੇ ਹੀ ਪਿਆਰ ਨਾਲ ਗੱਲ ਕੀਤੀ ਤੇ ਆਖਿਆ ਉਠੋ ਤੇ ਦਸੋ ਤੁਸੀਂ ਕਿਸ ਮੁਸ਼ਕਲ ਵਿਚ ਹੋ। ਬ੍ਰਾਹਮਣ ਉਠ ਖੜੇ ਹੋਏ ਤੇ ਹੱਥ ਜੋੜ ਕੇ ਗੁਰੂ ਜੀ ਦੇ ਸਨਮੁਖ ਖਲੋ ਗਏ ਅਤੇ ਆਖਣ ਲੱਗੇ "ਸਚੇ ਪਾਦਸ਼ਾਹ ਅਸੀਂ ਦੁੱਖੀ ਪਰਦੇਸ਼ ਕਸ਼ਮੀਰ ਤੋਂ ਆਏ ਹਾਂ। ਇਹ ਦਹਿਸ਼ਤ ਦਾ ਸਥਾਨ ਹੈ ਭਾਵੇਂ ਆਮ ਕਰਕੇ ਇਸ ਨੂੰ ਧਰਤੀ ਦਾ ਸਵਰਗ ਆਖਿਆ ਜਾਂਦਾ ਹੈ। ਇਹ ਉਹਨਾਂ ਲਈ ਸਵਰਗ ਹੋ ਸਕਦਾ ਹੈ ਜਿਹਨਾਂ ਦੇ ਹੱਥ ਵਿਚ ਤਾਕਤ ਹੈ ਪਰ ਉਥੋਂ ਦੇ ਵਾਸੀਆਂ ਲਈ ਇਕ ਘੋਰ ਨਰਕ ਬਣ ਗਿਆ ਹੈ। ਸੱਚੇ ਪਾਦਸ਼ਾਹ ਇਹ ਵਾਦੀ ਸਾਰੇ ਭਾਰਤ ਵਿਚ ਹੀਰ ਕਰਕੇ ਜਾਣੀ ਜਾਂਦੀ ਸੀ ਇਸ ਦੇ ਮਖਮਲੀ ਇਲਾਕੇ ਹੀਰੇ ਵਰਗੇ ਚਮਕਦੇ ਪਹਾੜਾਂ ਨਾਲ ਘਿਰੇ ਹੋਏ ਹਨ ਤੇ ਅਣਗਿਣਤ ਫੁੱਲ ਆਪਣੀ ਖੁਸ਼ਬੂ ਵੰਡ ਰਹੇ ਹਨ। ਇਸ ਦਾ ਹਰਾ ਜੰਮਿਆ ਹੋਇਆ ਜੇਹਲਮ ਦਾ ਪਾਣੀ ਹੁਣ ਮਜਬੂਰ ਹਿੰਦੂਆਂ ਦੇ ਖੂਨ ਨਾਲ ਲਾਲ ਰੰਗਿਆ ਗਿਆ ਹੈ। ਚਿਟੀ ਬਰਫ ਦੀ ਠੰਢਕ ਨੇ ਜ਼ਾਲਮਾਂ ਦੇ ਦਿਲਾਂ ਵਿਚ ਇਨਸਾਨੀਅਤ ਦੇ ਨਿੱਘ ਦਾ ਜ਼ਰਾ ਵੀ ਨਹੀਂ ਰਹਿਣ ਦਿਤਾ। ਹੇ ਗਰੀਬਾਂ ਦੇ ਰਖਿਅਕ, ਔਰੰਗਜ਼ੇਬ ਦੇ ਹੁਕਮ ਨਾਲ ਇਸ ਸੁਖੀ-ਵਾਦੀ ਦੇ ਗਵਰਨ ਸ਼ੇਰ ਅਫਗਾਨ ਖਾਨ ਨੇ ਇਸ ਵਾਦੀ ਨੂੰ ਦੁਖਦਾਈ ਬਣਾ ਦਿਤਾ ਹੈ। ਧਰਮ ਬਦਲੀ ਮੌਤ ਦੀ ਸਜ਼ਾ ਅਧੀਨ ਕੀਤੀ

ਜਾ ਰਹੀ ਹੈ। ਕਸ਼ਮੀਰੀ ਬ੍ਰਾਹਮਣਾਂ ਨੇ ਆਪਣੀ ਕਰੁਣ ਕਥਾ ਸੁਣਾਈ ਜੋ ਲੰਮੀ ਡਰਾਉਣੀ ਕਥਾ ਸੀ। ਉਹਨਾਂ ਦੀ ਕਥਾ ਜਿਨ੍ਹਾਂ ਨੂੰ ਕਸ਼ਮੀਰ ਵਿਚ ਦੁਖੀ ਕੀਤਾ ਜਾ ਰਿਹਾ ਸੀ। ਬ੍ਰਾਹਮਣਾਂ ਨੇ ਆਖਣਾ ਸ਼ੁਰੂ ਕੀਤਾ, "ਹੇ ਪਾਦਸ਼ਾਹ ਜਦੋਂ ਸਾਡੀ ਕਿਸੇ ਨੇ ਵੀ ਦਰਦ ਕਥਾ ਨਾ ਸੁਣੀ ਤਾਂ ਅਸੀਂ ਦੈਵੀ ਮਦਦ ਲਈ ਪ੍ਰਾਥਨਾ ਕੀਤੀ। ਆਖਰ ਸਾਡੀਆਂ ਪ੍ਰਾਥਨਾਵਾਂ ਤੇ ਪੁਕਾਰਾਂ ਸੁਣੀਆਂ ਗਈਆਂ ਤੇ ਭਗਵਤੀ ਨੇ ਸਾਨੂੰ ਆਖਿਆ ਕਿ ਮਹਾਨ ਸਤਿਗੁਰੂ ਨਾਨਕ ਦੇਵ ਜੀ ਦੇ ਨੌਵੇਂ ਵਾਰਿਸ ਪਾਸ ਮਦਦ ਲਈ ਜਾਓ। ਉਸ ਦੈਵੀ ਆਵਾਜ਼ ਨੇ ਆਖਿਆ ਕਿ ਕੋਈ ਪੂਰਨ-ਪੁਰਖ ਇਸ ਕੰਮ ਲਈ ਆਪਣੇ ਜੀਵਨ ਦਾ ਬਲੀਦਾਨ ਦੇਵੇ ਤਾਂ ਜ਼ਾਲਮ ਦੇ ਰਾਜ ਦਾ ਅੰਤ ਹੋ ਸਕਦਾ ਹੈ। ਅਜਿਹੀ ਕੁਰਬਾਨੀ ਹੀ ਦੇਸ਼ ਨੂੰ ਬਚਾ ਸਕਦੀ ਹੈ। ਆਵਾਜ ਸੁਣ ਕੇ ਅਸੀਂ ਆਪ ਜੀ ਵੱਲ ਤੁਰਤ ਚਲ ਪਏ। ਸਾਨੂੰ ਆਪ ਦੇ ਟਿਕਾਣੇ ਦਾ ਪਤਾ ਨਹੀਂ ਸੀ। ਅਸੀਂ ਲਾਹੌਰ ਆਏ ਤੇ ਸਾਨੂੰ ਉਥੋਂ ਅੰਮ੍ਰਿਤਸਰ ਜਾਣ ਲਈ ਆਖਿਆ ਗਿਆ ਜਿਥੇ ਆਪ ਜੀ ਨੂੰ ਲਭਿਆ ਜਾ ਸਕੇ। ਅਸੀਂ ਪਾਵਨ ਸਰੋਵਰ ਵਿਚ ਇਸ਼ਨਾਨ ਕੀਤਾ ਤੇ ਉਥੋਂ ਅਸੀਂ ਆਪ ਜੀ ਪਾਸ ਪੁੱਜੇ ਹਾਂ। ਹੇ ਪਾਦਸ਼ਾਹ ਸਾਨੂੰ ਬਚਾਓ।"

ਗੁਰੂ ਜੀ ਨੇ ਸਮਸਿਆ ਬਾਰੇ ਕੁਝ ਚਿਰ ਸੋਚਿਆ ਤੇ ਫਿਰ ਸੰਗਤ ਨੇ ਪੁੱਛਿਆ ਕਿ ਤੁਸੀਂ ਇਸ ਬਾਰੇ ਕੀ ਸੋਚਿਆ ਹੈ। ਇਸ ਸਮੇਂ ਹਜਾਰਾਂ ਸਿਖ ਹਾਜ਼ਰ ਸਨ ਜੋ ਗੁਰੂ ਜੀ ਦੇ ਹੁਕਮ ਤੇ ਆਪਣੀਆਂ ਜਾਨਾਂ ਕੁਰਬਾਨ ਕਰਨ ਨੂੰ ਤਿਆਰ ਸਨ। ਸਾਰੀ

ਸੰਗਤ ਨੇ ਇਕ ਆਵਾਜ਼ ਹੋ ਕੇ ਆਖਿਆ ਕਿ ਅਸੀਂ ਹਮਲਾ ਕਰਨ ਲਈ ਆਪ ਜੀ ਦੇ ਹੁਕਮ ਦੀ ਉਡੀਕ ਕਰ ਰਹੇ ਹਾਂ ਅਤੇ ਜੇਕਰ ਲੋੜ ਪਈ ਤਾਂ ਆਪਣੀਆਂ ਜਾਨਾਂ ਵੀ ਵਾਰ ਦਿਆਂਗੇ। ਪਰ ਗੁਰੂ ਜੀ ਨੇ ਆਖਿਆ ਕਿ ਅਜੇ ਤਾਂ ਸਿਰਫ ਇਕ ਚੰਗੇ ਮਾਨਵ ਦੀ ਕੁਰਬਾਨੀ ਮੰਗੀ ਹੈ ਅਤੇ ਅਜੇ ਧਰਮ ਯੁਧ ਦਾ ਸਮਾਂ ਨਹੀਂ ਆਇਆ । ਉਹ ਸਮਾਂ ਵੀ ਬਾਅਦ ਵਿਚ ਆ ਜਾਵੇਗਾ । ਪਰ ਕਿਸੇ ਨੂੰ ਵੀ ਗੁਰੂ ਜੀ ਦੇ ਸ਼ਬਦ ਦੀ ਸਮਝ ਨਾ ਆਈ ਜਿਨਾਂ ਚਿਰ ਅਚਾਨਕ ਬਾਲ-ਸਪੁਤਰ ਗੋਬਿੰਦ ਰਾਏ ਨੇ ਆਪਣੇ ਨੰਨੇ ਹੱਥ ਜੋੜ ਕੇ ਪਿਤਾ ਜੀ ਨੂੰ ਨਾ ਆਖਿਆ, "ਹੇ ਸਚੇ ਪਾਦਸ਼ਾਹ ! ਤੁਹਾਡੇ ਨਾਲੋਂ ਜ਼ਿਆਦਾ ਪੂਰਨ ਮਾਨਵ ਕੌਣ ਹੋ ਸਕਦਾ ਹੈ ਜੋ ਸ਼ਰਤਾਂ ਪੂਰੀਆਂ ਕਰੇ ਤੇ ਲੋਕਾਂ ਦੇ ਪਾਪਾਂ ਦਾ ਹਰਜਾਨਾਂ ਭਰੇ"। ਗੁਰੂ ਜੀ ਨੇ ਬੜੀ ਸੰਤੁਸ਼ਟ ਮੁਸੁਕਰਾਟ ਚਿਹਰੇ ਤੇ ਲਿਆਂਦੀ ਤੇ ਆਖਿਆ, "ਪਰਮਾਤਮਾਂ ਤੁਹਾਨੂੰ ਸੁਖੀ ਰਖੇ ! ਮੈਂ ਸੰਤੁਸ਼ਟ ਹਾਂ ਕਿ ਮੇਰੇ ਮਗਰੋਂ ਤੁਸੀਂ ਅਧਿਆਤਮਿਕ ਉਪਦੇਸ਼ ਜਾਰੀ ਰਖੋਗੇ। ਤੇ ਧਰਮ ਕਾਰਜ ਲਈ ਹਥਿਆਰ ਚੁਕ ਕੇ ਮੇਰੀ ਦਿਤੀ ਜਾਣ ਵਾਲੀ ਕੁਰਬਾਨੀ ਨੂੰ ਸੰਪੂਰਨ ਕਰੋਗੇ ।"

ਗੁਰੂ ਜੀ ਨੇ ਕਸ਼ਮੀਰੀਆਂ ਨੂੰ ਆਖਿਆ ਕਿ ਤੁਸੀਂ ਬਾਦਸ਼ਾਹ ਪਾਸ ਜਾਓ ਤੇ ਉਸ ਨੂੰ ਦੱਸੋ ਕਿ ਮਹਾਨ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਨੌਵੇਂ ਅਧਿਕਾਰੀ ਗੁਰੂ ਤੇਗ ਬਹਾਦਰ ਇਸਲਾਮ ਧਾਰਨ ਕਰ ਲੈਣ ਤਾਂ ਅਸੀਂ ਸਾਰੇ ਆਪੇ ਹੀ ਇਸਲਾਮ ਧਾਰਨ ਕਰ ਲਵਾਂਗੇ। ਇਹ ਸੁਣ ਕੇ ਬ੍ਰਾਹਮਣ ਦਿੱਲੀ ਨੂੰ ਚਲੇ

ਗਏ ਤੇ ਆਪਣਾ ਉਦੇਸ਼ ਬਾਦਸ਼ਾਹ ਨੂੰ ਪਹੁੰਚਾ ਦਿਤਾ। ਔਰੰਗਜ਼ੇਬ ਇਹ ਖਬਰ ਸੁਣ ਕੇ ਬੜਾ ਹੀ ਪ੍ਰਸੰਨ ਹੋਇਆ। ਕਿਉਂਕਿ ਉਸ ਨੇ ਸੋਚਿਆ ਕਿ ਸ਼ਾਇਦ ਗੁਰੂ ਜੀ ਦੀ ਧਰਮ ਬਦਲੀ ਸੰਭਵ ਹੈ ਤਾਂ ਗੁਰੂ ਜੀ ਦੇ ਧਰਮ ਪਰਿਵਰਦਨ ਮਗਰੋਂ ਬਹੁਤ ਸਾਰੇ ਸਿਖ ਤੇ ਹਿੰਦੂ ਸਮਝੌਤੇ ਅਨੁਸਾਰ ਇਸਲਾਮ ਦੀ ਵਲਗਣ ਵਿਚ ਆ ਜਾਣਗੇ।

ਔਰੰਗਜ਼ੇਬ ਪਾਸ ਇਹ ਖਬਰ ਪੁੱਜ ਚੁੱਕੀ ਸੀ ਕਿ ਕੁਝ ਕਸ਼ਮੀਰੀ ਬ੍ਰਾਹਮਣ ਉਸ ਦੇ ਤਸ਼ਦਦ ਤੋਂ ਬਚਣ ਲਈ ਗੁਰੂ ਜੀ ਪਾਸ ਸਹਾਇਤਾ ਲਈ ਪੁੱਜੇ ਹਨ ਤੇ ਗੁਰੂ ਜੀ ਨੇ ਸਹਾਇਤਾ ਕਰਨ ਦਾ ਵਚਨ ਦੇ ਦਿਤਾ ਹੈ। ਫਿਰ ਔਰੰਗਜ਼ੇਬ ਨੇ ਆਪਣੇ ਦੋ ਕਰਮਚਾਰੀ ਗੁਰੂ ਪਾਸ ਉਹਨਾਂ ਨੂੰ ਦਿੱਲੀ ਬੁਲਾਉਣ ਲਈ ਭੇਜੇ। ਅਨੰਦਪੁਰ ਪੁੱਜ ਕੇ ਦੋਵੇਂ ਕਰਮਚਾਰੀ ਗੁਰੂ ਜੀ ਦੀ ਹਜ਼ੂਰੀ ਵਿਚ ਪੁੱਜੇ। ਗੁਰੂ ਜੀ ਨੇ ਬਾਦਸ਼ਾਹ ਦਾ ਪਤ੍ਰ ਪੜ੍ਹਾਇਆ ਤੇ ਜਵਾਬ ਦੇ ਦਿਤਾ ਕਿ ਮੈਂ ਬਰਸਾਤ ਰੁਤ ਮਗਰੋਂ ਦਿੱਲੀ ਆ ਜਾਵਾਂਗਾ।

ਗੁਰੂ ਜੀ ਨੇ ਪਹਿਲਾਂ ਹੀ ਆਪਣੀ ਯੋਜਨਾ ਬਣਾਈ ਹੋਈ ਸੀ ਤੇ ਬਾਦਸ਼ਾਹ ਦਾ ਸੱਦਾ ਸਵਿਕਾਰ ਕਰ ਲਿਆ ਜਦੋਂ ਕਿ ਆਪ ਜੀ ਨੂੰ ਪਤਾ ਸੀ ਸੱਦੇ ਦਾ ਕੀ ਅਰਥ ਹੈ। ਜਦੋਂ ਸਿੱਖਾਂ ਨੂੰ ਗੁਰੂ ਜੀ ਦੇ ਵਿਚਾਰ ਦਾ ਪਤਾ ਲਗਾ ਤਾਂ ਹਜ਼ਾਰਾਂ ਸਿਖ ਆਏ ਤ ਆਪਣੇ ਗੁਰੂ ਜੀ ਨੂੰ ਆਖਣ ਲੱਗੇ ਕਿ ਦਿਲੀ ਨਾ ਜਾਓ। ਉਹਨਾਂ ਨੇ ਫਿਰ ਇਸ ਕਾਰਜ ਲਈ ਲੜਾਈ ਕਰਨ ਤੇ ਆਪਣੀਆਂ ਜਾਨਾਂ ਕੁਰਬਾਨ ਕਰਨ ਦੀ ਪੇਸ਼ਕਸ਼ ਕੀਤੀ। ਖੈਰ ਗੁਰੂ ਜੀ ਨੇ

ਪੱਕਾ ਇਰਾਦਾ ਕੀਤਾ ਹੋਇਆ ਸੀ ਅਤੇ ਉਹਨਾਂ ਨੇ ਸਿਖਾਂ ਨੂੰ ਕਿਹਾ ਕਿ ਅਜੇ ਯੁੱਧ ਕਰਨ ਦਾ ਸਮਾਂ ਨਹੀਂ ਆਇਆ ਅਤੇ ਉਹ ਮੇਰੇ ਸਪੁਤਰ, ਹੋਣ ਵਾਲੇ ਗੁਰੂ ਨਾਲ ਰਹਿਣ । ਮਕਾਲਿਫ ਦੇ ਸ਼ਬਦਾਂ ਵਿਚ "ਇਸ ਸਮੇਂ ਦੇ ਦੌਰਾਨ ਧਰਮ ਬਦਲੀ ਦਾ ਕੰਮ ਹਿੰਦੁਸਤਾਨ ਵਿਚ ਚੱਲ ਰਿਹਾ ਸੀ । ਔਰੰਗਜ਼ੇਬ ਪਹਿਲਾਂ ਪਰੰਪਰਾ ਗਤ ਹਿੰਦੂ ਨੀਤੀ ਦੇ ਚਾਰ ਸਾਧਨਾਂ ਦੀ ਮਦਦ ਲੈ ਕੇ ਹਿੰਦੂਆਂ ਨਾਲ ਵਰਤਾ ਕਰਦਾ ਸੀ । ਪਹਿਲਾਂ ਉਹ ਸ਼ਾਂਤਮਈ ਸਮਝੌਤਾ ਕਰਦਾ, ਫਿਰ ਧੰਨ ਦਾ ਲਾਲਚ ਦਿੰਦਾ, ਫਿਰ ਸਜ਼ਾ ਦੀ ਧਮਕੀ ਦਿੰਦਾ ਫਿਰ ਉਹ ਉਹਨਾਂ ਵਿਚ ਫੁੱਟ ਪਾਉਂਦਾ। ਜਦੋਂ ਇਹ ਸਾਰੇ ਸਾਧਨ ਫੇਲ੍ਹ ਹੋ ਜਾਂਦੇ ਤਾਂ ਫਿਰ ਤਾਕਤ ਨਾਲ ਧਰਮ ਪਰਿਵਰਤਨ ਕਰ ਦਿੰਦਾ ।"

## ੩੬

ਗੁਰੂ ਜੀ ਨੇ ਪਵਿਤ੍ਰ ਕਾਰਜ ਲਈ ਅਪਣੇ ਜੀਵਨ ਦਾ ਬਲੀਦਾਨ ਦੇਣ ਦਾ ਇਰਾਦਾ ਕਰ ਲਿਆ ਤੇ ਇਸ ਤਰ੍ਹਾਂ ਜ਼ੁਲਮ ਦੇ ਰਾਜ ਦੀਆਂ ਜੜ੍ਹਾਂ ਪੁੱਟੀਆਂ ਜਾਣਗੀਆਂ। ਦਿੱਲੀ ਜਾਣ ਤੋਂ ਪਹਿਲਾਂ ਇਕ ਦਿਨ ਗੁਰੂ ਜੀ ਨੇ ਆਪਣਾ ਵਿਚਾਰ ਆਪਣੇ ਮਾਤਾ ਜੀ ਤੇ ਮਹਿਲਾਂ ਨੂੰ ਦੱਸਿਆ। ਜਦੋਂ ਉਹਨਾਂ ਨੂੰ ਇਸ ਵਿਚਾਰ ਦਾ ਪਤਾ ਲੱਗਾ ਕਿ ਕਿਸ ਮੰਤਵ ਲਈ ਆਪ ਰਾਜਧਾਨੀ ਜਾ ਰਹੇ ਹੋ ਤਾਂ ਦੋਵੇਂ ਇਸਤ੍ਰੀਆਂ ਗਮੀ ਵਿਚ ਘਿਰ ਗਈਆਂ। ਗੁਰੂ ਜੀ ਦੇ ਮਾਤਾ ਜੀ ਦੀਆਂ ਅੱਖਾਂ 'ਚੋਂ ਅਥਰੂ ਵਹਿ ਤੁਰੇ। ਉਹਨਾਂ ਨੇ ਗੁਰੂ ਜੀ ਨੂੰ ਆਖਿਆ "ਮੇਰੇ ਸਪੁਤਰ ਤੁਹਾਨੂੰ ਪਤਾ ਹੀ ਹੈ ਮੈਂ ਜੀਵਨ ਵਿਚ ਕਿੰਨੀਆਂ ਕਠਨਾਈਆਂ ਦੇਖੀਆਂ ਹਨ। ਤੁਸੀਂ ਮੇਰੇ ਜੀਵਨ ਦਾ ਸਹਾਰਾ ਹੋ ਮੇਰੀਆਂ ਅੱਖਾਂ ਦੀ ਰੌਸ਼ਨੀ ਹੋ। ਜੇਕਰ ਤੁਸੀਂ ਸਰੀਰ ਤਿਆਗ ਦਿਤਾ ਤਾਂ ਸਾਡਾ ਕੀ ਬਣੇਗਾ ? ਆਪ ਦੇ ਸਪੁਤਰ ਦਾ ਪਾਲਣ ਪੋਸਣ ਕੌਣ ਕਰੇਗਾ ? ਅਜੇ ਉਹ ਬਾਲ ਹੀ ਹੈ। ਸਾਡੇ ਤੇ ਦਇਆ ਕਰੋ ਤੇ ਆਪਣਾ ਦਿੱਲੀ ਜਾਣ ਦਾ ਵਿਚਾਰ ਛੱਡ ਦਿਓ।"

ਗੁਰੂ ਜੀ ਨੇ ਮਾਤਾ ਜੀ ਅਤੇ ਮਹਿਲਾਂ ਨੂੰ ਧੀਰਜ ਦਿਤਾ ਅਤੇ ਉਹਨਾਂ ਤੇ ਹਰ ਸੰਭਵ ਦਇਆ ਕੀਤੀ। ਫਿਰ ਆਪ ਇਸ ਤਰ੍ਹਾਂ ਆਖਣ ਲੱਗੇ "ਪਿਆਰੇ ਮਾਤਾ ਜੀ ਤੁਸੀਂ ਉਸ ਗੱਲ ਤੇ ਉਦਾਸ

ਹੋ ਜਿਸ ਤੇ ਆਪ ਨੂੰ ਨਹੀਂ ਹੋਣਾ ਚਾਹੀਦਾ, ਕੀ ਜੀਵਨ ਤੇਜ ਵਹਿੰਦੀ ਨਦੀ ਵਾਂਗ ਨਹੀਂ ਹੈ ? ਸਰੀਰ ਦਰਿਆ ਦੇ ਪਾਣੀ ਵਿਚ ਰੁੜਦੀ ਰੇਤ ਜਾਂ ਬੁਲਬੁਲਿਆਂ ਵਾਂਗ ਹੈ ਜੋ ਲਗਾਤਾਰ ਬਣਦੇ ਮਿਟਦੇ ਰਹਿੰਦੇ ਹਨ। ਰੇਤ ਜੋ ਅੱਜ ਐਥੇ ਹੈ ਤੇ ਪਾਣੀ ਜੋ ਹੁਣ ਸਾਡੇ ਸਾਹਮਣੇ ਹੈ ਨਿਰੰਤਰ ਵਹਿ ਰਿਹਾ ਹੈ। ਕਲ ਨੂੰ ਇਥੇ ਹੋਰ ਪਾਣੀ ਤੇ ਰੇਤ ਦੇ ਜ਼ਰੇ ਹੋਣਗੇ । ਮਾਤਾ ਜੀ ਇਹ ਜਗਤ ਅਜਿਹਾ ਹੀ ਹੈ। ਮੇਰੇ ਪਿਤਾ ਜੀ ਬਾਬਾ ਜੀ ਤੇ ਉਹਨਾਂ ਦੇ ਵੱਡੇ ਵਡੇਰੇ ਕਿਥੇ ਹਨ ? ਸਾਡ ਸਬੰਧੀ ਵਾਕਿਫ ਤੇ ਮਿਤ੍ਰ ਤੇ ਹੋਰ ਜਿਹਨਾਂ ਨੂੰ ਅਸੀਂ ਆਪਣੇ ਆਖਦੇ ਹਾਂ ਉਹ ਸਾਡੀਆਂ ਅੱਖਾਂ ਦੇ ਸਾਹਮਣੇ ਦੂਜੀ ਦੁਨੀਆਂ ਨੂੰ ਤੁਰ ਜਾਂਦੇ ਹਨ । ਇਸ ਲਈ ਪਛਤਾਵੇ ਤੇ ਉਦਾਸੀ ਦੀ ਕੀ ਕੀਮਤ ਹੈ ? ਪਛਤਾਵਾ ਉਸ ਗਲ ਦਾ ਹੋਣਾ ਚਾਹੀਦਾ ਹੈ ਜੋ ਅਣਹੋਣੀ ਹੋਵੇ। ਇਹ ਤਾਂ ਹਮੇਸ਼ਾ ਪਰਿਵਰਤਨਸ਼ੀਲ ਤੇ ਨਾਸ਼ਮਾਨ ਵਸਤਾਂ ਨਾਲ ਮੋਹ ਤੇ ਪਿਆਰ ਹੈ ਜੋ ਦੁਖ ਦਰਦ ਦਾ ਕਾਰਨ ਹੈ ਤੇ ਇਹ ਅਗਿਆਨ ਦੀ ਦੇਣ ਹੈ। ਇਸ ਲਈ ਯਾਦ ਰਖੋ ਉਸ ਨਾਲ ਸਾਂਝ ਜਿਸ ਦਾ ਆਦਿ ਹੈ ਦੁਖ ਦਾ ਕਾਰਨ ਹੈ ਕਿਉਂਕਿ ਜਿਸ ਦਾ ਆਦਿ ਹੈ ਉਸ ਦਾ ਅੰਤ ਵੀ ਹੈ ਤੇ ਪਿਆਰੇ ਦਾ ਅੰਤ ਦੁਖਦਾਈ ਬਣ ਜਾਂਦਾ ਹੈ। ਸਰੀਰ ਦੇ ਪੰਜ ਤੱਤ ਦੀ ਛਾਂ ਵਾਂਗ ਹਮੇਸ਼ਾ ਦਿਸਦੇ-ਛਿਪਦੇ ਰਹਿੰਦੇ ਹਨ। ਇਹਨਾਂ ਵਸਤਾਂ ਨਾਲ ਮੋਹ ਕਿਵੇਂ ਨਿਭ ਸਕਦਾ ਹੈ ? ਇਹਨਾਂ 'ਚੋਂ ਖੁਸ਼ੀ ਕਿਵੇਂ ਮਿਲ ਸਕਦੀ ਹੈ ?

"ਪਿਆਰੇ ਮਾਤਾ ਜੀ ਇਹ ਮੇਰਾ ਸਰੀਰ ਆਪ ਦੀ ਅੱਖਾਂ

ਦੀ ਰੌਸ਼ਨੀ ਨਹੀਂ, ਇਹ ਤਾਂ ਆਤਮਾ ਹੈ ਜੋ ਅਮਰ ਤੇ ਅਸਥਿਰ ਸਚਾਈ ਹੈ ਜੋ ਸਾਰੇ ਸਰੀਰਾਂ ਵਿਚ ਵਸਦੀ ਹੈ ਤੇ ਸਾਰੀਆਂ ਰੌਸ਼ਨੀਆਂ ਦੀ ਰੌਸ਼ਨੀ ਹੈ। ਆਤਮਾ ਬਿਨਾਂ ਸਰੀਰ ਨੂੰ ਮੁਰਦਾ ਆਖਿਆ ਜਾਂਦਾ ਹੈ ਤੇ ਇਹ ਕਿਸੇ ਕੰਮ ਦਾ ਨਹੀਂ ਰਹਿ ਜਾਂਦਾ। ਮਿਰਤਕ ਸਰੀਰ ਪਾਸੋਂ ਸਾਰੇ ਨਜ਼ਦੀਕੀ ਤੇ ਪਿਆਰੇ ਪਰੇ ਹੋ ਜਾਂਦੇ ਹਨ ਜੋ ਪਿਆਰ ਕਰਿਆ ਕਰਦੇ ਸਨ। ਇਸ ਲਈ ਅੰਦਰ ਵਸਣ ਵਾਲੇ ਨੂੰ ਦੇਖੋ ਸਿਰਫ ਉਸਨੂੰ ਪਿਆਰ ਕਰੋ, ਉਸ ਨੂੰ ਸਭ ਘਟਿ ਵਿਚ ਵਸਦਾ ਜਾਣਕੇ ਪਿਆਰ ਕਰੋ। ਉਸ ਦੀ ਖਾਤਰ ਸਾਰਿਆਂ ਨੂੰ ਪਿਆਰ ਕਰੋ। ਕਿਉਂਕਿ ਉਹ ਨਾਸ਼ਮਾਨਾਂ ਵਿਚ ਅਮਰ ਹੈ। ਉਹ ਸਾਰੇ ਬ੍ਰਹਿਮੰਡ ਦਾ ਆਧਾਰ ਹੈ। ਸਿਰਫ ਉਹ ਪਰਮਾਤਮਾਂ ਹੀ ਸਾਰਿਆਂ ਵਿਚ ਅਬਦਲ, ਅਮਰ ਤੇ ਜਰਾ ਮਰਾ ਤੋਂ ਪਰ੍ਹੇ ਹੈ। ਉਸ ਦੀ ਭਗਤੀ ਸੁਖ ਦਿੰਦੀ ਹੈ। ਉਹ ਸੁਖ ਜੋ ਸਦੀਵ ਹੈ! ਜਦੋਂ ਕਿ ਹੋਰ ਵਸਤਾਂ ਨਾਲ ਮੋਹ ਦੁੱਖ ਵਿਚ ਸਮਾਪਤ ਹੁੰਦਾ ਹੈ।

"ਤੁਹਾਨੂੰ ਪਤਾ ਹੀ ਹੈ ਕਿ ਮੇਰੇ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਮੇਰੇ ਜਿੰਮੇ ਜੋ ਕੰਮ ਲਾਇਆ ਸੀ! ਗੁਰੂ ਨਾਨਕ ਦੇਵ ਜੀ ਨੇ ਜੋ ਔਰੰਗਜ਼ੇਬ ਦੇ ਬਜ਼ੁਰਗ ਬਾਬਰ ਨੂੰ ਵਰ ਦਿਤਾ ਸੀ! ਇਹ ਉਨਾ ਚਿਰ ਸਮਾਪਤ ਨਹੀਂ ਹੋਣਾ ਜਿਨਾਂ ਚਿਰ ਮੈਂ ਆਪਣੀ ਕੁਰਬਾਨੀ ਨਾ ਦਿਆਂ। ਇਸ ਤਰ੍ਹਾਂ ਜ਼ਾਲਮ ਰਾਜ ਤੋਂ ਦੁਖੀ ਦੇਸ਼ ਨੂੰ ਬਚਾਉਣਾ ਹੈ। ਜੀਵਨ ਮਨੋਰਥ ਕਥਿਤ ਦੁਨਿਆਵੀ ਸੁਖਾਂ ਦਾ ਭੋਗ ਜਾਂ ਆਸਾਂ ਤੇ ਲਾਲਚ, ਨਫਰਤ ਤੇ ਘਿਰਨਾ ਭਰਿਆ ਜੀਵਨ ਬਿਤਾਉਣਾ ਨਹੀਂ ਹੈ। ਜਦੋਂ ਕਿ ਜੀਵਨ ਮਨੋਰਥ ਜੀਵਨ ਦਾਤੇ

ਦੀ ਸੇਵਾ ਵਿਚ ਆਪਾ ਅਰਪਣ ਕਰਨਾ ਹੈ ਤੇ ਹਉਮੈ ਨੂੰ ਤਿਆਗ ਕੇ ਉਸ ਦੇ ਹੁਕਮ ਅਨੁਸਾਰ ਚਲਣਾ ਹੈ। ਤੁਸੀਂ ਦੋਵੇਂ ਭਾਗਵਾਨ ਹੋ ਕਿ ਅਜਿਹਾ ਪਵਿਤ੍ਰ ਕਾਰਜ ਉਸ ਦੇ ਜਿੰਮੇਂ ਲੱਗਾ ਹੈ ਜਿਸ ਨੂੰ ਤੁਸੀਂ ਆਪਣਾ ਆਖਦੇ ਹੋ। ਹੁਣ ਤੁਹਾਡੇ ਜਿੰਮੇ ਗੋਬਿੰਦ ਰਾਏ ਨੂੰ ਪਾਲਣ ਦਾ ਫਰਜ਼ ਹੈ ਜੋ ਦੇਸ਼ ਨੂੰ ਬਚਾ ਲਵੇਗਾ। ਇਹ ਪਾਵਨ ਕੰਮ ਲਈ ਹੋਰ ਵੀ ਵੱਡੀ ਕੁਰਬਾਨੀ ਦੇਣਗੇ। ਇਸ ਲਈ ਤੁਸੀਂ ਦੋਵੇਂ ਪਰਮਾਤਮਾਂ ਦੇ ਹੁਕਮ ਨੂੰ ਖੁਸ਼ੀ ਨਾਲ ਖਿੜੇ ਮਥੇ ਮੰਨੋ।

ਹੁਣ ਹਾੜ ਦਾ ਮਹੀਨਾ ਸੀ । ਹਾੜ ਦੀ ਸੰਗਰਾਂਦ ਵਾਲੇ ਦਿਨ ਜਦੋਂ ਆਸਾ ਦੀ ਵਾਰ ਦਾ ਭੋਗ ਪਿਆ ਤਾਂ ਗੁਰੂ ਜੀ ਨੇ ਉਥੇ ਜੁੜੀ ਬੇਅੰਤ ਸੰਗਤ ਸਿਖਾਂ ਤੇ ਆਪਣੇ ਪਰਿਵਾਰ ਨੂੰ ਅਲਵਿਦਾ ਕਹੀ । ਇਹ ਮੰਨਿਆ ਜਾਂਦਾ ਹੈ ਕਿ ਉਸ ਸਮੇਂ ਸਵਰਗਾਂ 'ਚੋਂ ਫੁੱਲਾਂ ਦੀ ਬਰਖਾ ਹੋਈ ਤੇ ਦੈਵੀ ਸੰਗੀਤ ਵੀ ਸੁਣਿਆ ਗਿਆ । ਗੁਰੂ ਜੀ ਧਿਆਨ ਵਿਚ ਲੀਨ ਹੋ ਗਏ । ਜਦੋਂ ਸਮਾਧੀ 'ਚੋਂ ਵਾਪਸ ਆਏ ਤਾਂ ਆਪਣੇ ਮਾਤਾ ਜੀ ਤੋਂ ਵਿਦਾਇਗੀ ਲੈਂਦਿਆਂ ਇਹ ਸ਼ਬਦ ਦਾ ਗਾਇਨ ਕੀਤਾ ਤੇ ਸਾਰੀਆਂ ਸੰਗਤਾਂ ਵੀ ਨਾਲ ਕੀਰਤਨ ਕਰਨ ਲੱਗ ਪਈਆਂ :

ਮਾਈ ਮੈ ਧਨੁ ਪਾਇਓ ਹਰਿ ਨਾਮੁ ॥
ਮਨ ਮੇਰੋ ਧਾਵਨ ਤੇ ਛੂਟਿਓ
ਕਰਿ ਬੈਠੋ ਬਿਸਰਾਮੁ ॥ ਰਹਾਉ ॥
ਮਾਇਆ ਮਮਤਾ ਤਨ ਤੇ ਭਾਗੀ
ਉਪਜਿਓ ਨਿਰਮਲ ਗਿਆਨੁ ॥
ਲੋਭ ਮੋਹ ਏਹ ਪਰਸਿਨ ਜਾਕੈ
ਗਹੀ ਭਗਤਿ ਭਗਵਾਨ ॥
ਜਨਮ ਜਨਮ ਕਾ ਸੰਸਾ ਚੂਕਾ
ਰਤਨੁ ਨਾਮੁ ਜਬ ਪਾਇਆ ॥

ਤ੍ਰਿਸਨਾ ਸਕਲ ਬਿਨਾਸੀ ਮਨ ਤੇ
ਨਿਜ ਸੁਖ ਮਾਹਿ ਸਮਾਇਆ ॥
ਜਾ ਕਉ ਹੋਤ ਦਇਆਲੁ ਕਿਰਪਾਨਿਧਿ
ਸੋ ਗੋਬਿੰਦ ਗੁਨ ਗਾਵੈ ॥
ਕਹੁ ਨਾਨਕ ਇਹ ਬਿਧਿ ਕੀ ਸੰਪੈ
ਕੋਊ ਗੁਰਮੁਖਿ ਪਾਵੈ ॥

(ਬਸੰਤ ਮਹੱਲਾ ੯)

ਗੁਰੂ ਜੀ ਨੇ ਆਪਣੇ ਪੰਜ ਸ਼ਰਧਾਲੂ ਸਿੱਖ, ਜਿਨ੍ਹਾਂ ਵਿਚ ਭਾਈ ਮਤੀ ਦਾਸ ਤੇ ਭਾਈ ਗੁਰਦਿਤਾ ਜੀ ਵੀ ਸ਼ਾਮਲ ਸਨ, ਨਾਲ ਲਏ।

ਗੁਰੂ ਜੀ ਦਾ ਵਿਚਾਰ ਸੀ ਕਿ ਦਿੱਲੀ ਨੂੰ ਲੰਮੇ ਰਸਤੇ ਥਾਣੀ ਜਾਇਆ ਜਾਵੇ ਤਾਂਕਿ ਰਾਹ ਵਿਚ ਬਹੁਤ ਸਾਰੇ ਸਥਾਨਾਂ ਤੇ ਪ੍ਰਚਾਰ ਕੀਤਾ ਜਾ ਸਕੇ। ਗੁਰੂ ਜੀ ਨੇ ਪਹਿਲਾ ਪੜਾ ਸੈਫਾਵਾਦ ਕੀਤਾ ਜਿਥੇ ਆਪ ਦਾ ਸ਼ਰਧਾਲੂ ਮਿਤ੍ਰ ਸੈਫ-ਊ-ਦੀਨ ਰਹਿੰਦਾ ਸੀ। ਇਹ ਸਥਾਨ ਬਹਾਦਰਗੜ੍ਹ, ਪਟਿਆਲਾ ਰਾਜ ਦੇ ਨੇੜੇ ਹੈ। ਸੈਫ-ਊ-ਦੀਨ ਦੀ ਬੇਨਤੀ ਮੰਨ ਕੇ ਗੁਰੂਦੇਵ ਕੁਝ ਦਿਨ ਇਥੇ ਠਹਿਰੇ। ਗੁਰੂ ਜੀ ਦਾ ਉਪਦੇਸ਼ ਸੁਣਨ ਲਈ ਸੰਗਤਾਂ ਦੂਰੋਂ ਨੇੜਿਓਂ ਹੁਮ ਹੁਮਾ ਕੇ ਪੁਜਣ ਲਗੀਆਂ ਤੇ ਗੁਰੂ ਜੀ ਦੀ ਹਜ਼ੂਰੀ ਵਿਚ ਉਹਨਾਂ ਨੂੰ ਆਤਮਿਕ ਸ਼ਾਂਤੀ ਤੇ ਅਨੰਦ ਦਾ ਲਾਭ ਪ੍ਰਾਪਤ ਹੋਇਆ।

ਸੈਫ-ਊ-ਦੀਨ ਗੁਰੂ ਜੀ ਦਾ ਸਚੇ ਦਿਲੋਂ ਸ਼ਰਧਾਲੂ ਸੀ ਤੇ ਉਹ ਹਰ ਤਰ੍ਹਾਂ ਨਾਲ ਗੁਰੂ ਜੀ ਦੀ ਰੋਜ਼ ਸੇਵਾ ਕਰਦਾ। ਬਾਅਦ

ਵਿਚ ਇਸ ਸਥਾਨ ਤੇ ਛੋਟਾ ਜਿਹਾ ਗੁਰਦਵਾਰਾ ਬਣਾਇਆ । ਇਕ ਦਿਨ ਇਕ ਮੁਸਲਮਾਨ ਸੂਫੀ ਫਕੀਰ ਜੋ ਸੈਫੂ-ਊ-ਦੀਨ ਦਾ ਮਿਤ੍ਰ ਸੀ ਗੁਰੂ ਜੀ ਨੂੰ ਮਿਲਣ ਲਈ ਆਇਆ । ਉਸ ਸੂਫੀ ਨੇ ਗੁਰੂ ਜੀ ਨੂੰ ਪੁੱਛਿਆ ਕਿ ਕੀ ਤੁਸੀਂ ਤੌਹੀਦ ਵਿਚ ਵਿਸ਼ਵਾਸ ਰਖਦੇ ਹੋ ? ਤਾਂ ਗੁਰੂ ਜੀ ਨੇ ਉਤਰ ਵਿਚ ਸੂਫੀ ਨੂੰ ਪੁਛਿਆ ਤੁਹਾਡਾ ਤੌਹੀਦ ਤੋਂ ਕੀ ਭਾਵ ਹੈ ? ਸੂਫੀ ਨੇ ਜਵਾਬ ਦਿਤਾ ਕਿ ਤੌਹੀਦ ਦਾ ਭਾਵ ਹੈ ਇਕ ਪਰਮਾਤਮਾਂ ਵਿਚ ਵਿਸ਼ਵਾਸ, ਬੇਸ਼ਰੀਕ ਤੇ ਇਕ ਪਰਮਾਤਮਾਂ ਬਿਨਾਂ ਕਿਸੇ ਹੋਰ ਨੂੰ ਨਾ ਮੰਨਣਾ । ਗੁਰੂ ਜੀ ਨੇ ਆਖਿਆ, "ਪਿਆਰੇ ਮਿਤ੍ਰ ਇਕ ਪਰਮਾਤਮਾਂ ਬਿਨਾਂ ਦੂਸਰਾ ਹੋਰ ਕੌਣ ਹੋ ਸਕਦਾ ਹੈ ? ਉਹ ਇਕਲਾ ਹੀ ਸਤਿਯ ਹੈ ਤੇ ਬਾਕੀ ਸਭ ਕੁਝ ਅਸਤਿਯ ਹੈ । ਇਕ ਪਰਮਾਤਮਾਂ ਵਿਚ ਵਿਸ਼ਵਾਸ ਰਖਣਾ ਤੇ ਹੋਰ ਚੀਜ਼ਾਂ ਦੇ ਅਸਤਿਯ ਨੂੰ ਨਾ ਮਹਿਸੂਸ ਕਰਨਾ ਤੌਹੀਦ ਨਹੀਂ ਹੈ । ਤੌਹੀਦ ਦੇ ਅਰਥਾਂ ਦਾ ਵਿਚਾਰ ਜ਼ਰਾ ਡੂੰਘਾਈ ਨਾਲ ਕਰੋ । ਇਸ ਦਾ ਅਰਥ ਹੈ ਕਿ ਸਾਰੇ ਦਿਸਦੇ ਵਸਦੇ ਜੋ ਅਸਲ ਵਿਚ ਅਣਹੋਏ ਹਨ, ਸਾਰੇ ਜੋ ਪਰਿਵਰਤਨਸ਼ੀਲ ਤੇ ਨਾਸ਼ਮਾਨ ਹਨ ਉਹਨਾਂ ਦੇ ਭਰਮ ਦਾ ਤਿਆਗ ਹੈ । ਇਸ ਸਚਾਈ ਦੇ ਗਿਆਨ ਮਗਰੋਂ ਅਸੀਂ ਤੌਹੀਦ ਵਿਚ ਵਿਸ਼ਵਾਸ ਰੱਖ ਸਕਦੇ ਹਾਂ ਅਤੇ ਉਸ ਇਕ ਨਾਲ ਜੁੜ ਸਕਦੇ ਹਾਂ ਜਾਂ ਸਮਾ ਸਕਦੇ ਹਾਂ । ਇਸਲਾਮ ਦੇ ਸਚੇ ਪੈਰੋਕਾਰ ਤਾਂ ਹੀ ਹੋ ਸਕਦੇ ਹੋ ਜੇਕਰ ਆਪਣਾ ਆਪਾ ਪਰਮਾਤਮਾਂ ਦੇ ਹੁਕਮ ਵਿਚ ਕਰ ਲਈਏ ।

ਕੋਈ ਵੀ ਤੌਹੀਦ ਦਾ ਵਿਸ਼ਵਾਸੀ ਉਨਾਂ ਚਿਰ ਨਹੀਂ ਬਣ

ਸਕਦਾ ਜਿੰਨਾ ਚਿਰ ਸਨੁਖੀ ਸੁਭਾ ਜੋ ਦਵੈਤ ਦਾ ਕਾਰਨ ਹੈ ਉਸ ਦੀ ਹੋਂਦ ਖਤਮ ਨਹੀਂ ਕੀਤੀ ਜਾਂਦੀ । ਉਹ ਆਦਮੀ ਜਿਸ ਨੇ ਮਨੁਖੀ ਸੁਭਾ ਨੂੰ ਬਿਲਕੁਲ ਖਤਮ ਕਰ ਦਿਤਾ ਹੈ ਉਹ ਤੌਹੀਦ ਦਾ ਧਾਰਨੀ ਹੈ । ਉਸ ਲਈ ਦਵੈਤ ਹੈ ਹੀ ਨਹੀਂ । ਉਹ ਸਾਰਿਆਂ ਵਿਚ ਇਕ ਤੇ ਇਕ ਵਿਚ ਸਾਰਿਆਂ ਦੇ ਦੀਦਾਰ ਕਰਦਾ ਹੈ ।"

ਸੈਫ-ਊ-ਦੀਨ ਤੇ ਉਸ ਦਾ ਸੂਫੀ ਮਿਤ੍ਰ ਦੋਵੇਂ ਹੀ ਗੁਰੂ ਜੀ ਦੇ ਉਤਮ ਉਪਦੇਸ਼ ਨੂੰ ਸੁਣ ਕੇ ਕੀਲੇ ਗਏ । ਸੈਫ-ਊ-ਦੀਨ ਨੇ ਗੁਰੂ ਜੀ ਪਾਸੋਂ ਪੁੱਛਿਆ, "ਕਿਰਪਾ ਕਰਕੇ ਮੈਨੂੰ ਪਾਪ ਦੀ ਜੜ੍ਹ ਬਾਰੇ ਦਸੋ ?" ਗੁਰੂ ਜੀ ਨੇ ਉਤਰ ਦਿਤਾ, "ਸਾਰੇ ਪਾਪਾਂ ਦੀ ਜੜ੍ਹ ਇਸ ਦੁਨੀਆਂ ਤੇ ਇਸ ਦੀਆਂ ਆਪਣੇ ਲਈ ਇਛਿਤ ਵਸਤਾਂ ਨਾਲ ਪਿਆਰ ਹੈ ਜਦੋਂ ਕਿ ਸਾਰੇ ਪੁੰਨਾਂ ਦੀ ਜੜ੍ਹ, ਇਹਨਾਂ ਵਸਤਾਂ ਦੇ ਦੁਨਿਆਵੀ ਪਰਿਵਰਤਨਸ਼ੀਲ ਸੁਭਾ ਨੂੰ ਜਾਨਣਾ, ਇਸ ਦੇ ਮੋਹ ਨੂੰ ਤਿਆਗਣਾ ਤੇ ਦੁਖ-ਸੁਖ ਵਿਚ ਪਰਮਾਤਮਾਂ ਦੇ ਹੁਕਮ ਵਿਚ ਰਹਿੰਦਾ ਹੈ ।

ਮੀਰਾਂ ਸ਼ਾਹ ਜੋ ਪ੍ਰਸਿਧ ਸੂਫੀ ਮੀਆਂ ਮੀਰ ਲਹੌਰ ਵਾਲਿਆਂ ਦਾ ਚੇਲਾ ਸੀ ਸੈਫਾਬਾਦ ਦੇ ਨੇੜੇ ਹੀ ਰਹਿੰਦਾ ਸੀ। ਮੀਰਾਂ ਸ਼ਾਹ ਨੇ ਸੁਣਿਆ ਹੋਇਆ ਸੀ ਕਿ ਸਾਈਂ ਮੀਆਂ ਮੀਰ ਗੁਰੂ ਹਰਿ ਗੋਬਿੰਦ ਜੋ ਗੁਰੂ ਤੇਗ ਬਹਾਦਰ ਜੀ ਦੇ ਪਿਤਾ ਜੀ ਸਨ ਉਹਨਾਂ ਦਾ ਮਿਤ੍ਰ ਤੇ ਪ੍ਰਸ਼ੰਸਕ ਸੀ। ਇਸ ਲਈ ਮੀਰਾਂ ਸ਼ਾਹ ਸਤਿਗੁਰੂ ਜੀ ਪਾਸ ਆਇਆ। ਗੋਸ਼ਟੀ ਦੇ ਦੌਰਾਨ ਉਸ ਨੇ ਆਖਿਆ, "ਸਚੇ ਪਾਦਸ਼ਾਹ ਮੈਂ ਹਮੇਸ਼ਾਂ ਆਪਣੇ ਪਾਪਾਂ ਤੋਂ ਤੋਬਾ ਕਰਦਾ ਹਾਂ ਪਰ ਅਜੇ ਵੀ ਪਾਪੀ ਹੋਣ ਦਾ ਇਹਸਾਸ ਮੈਨੂੰ ਦੁੱਖੀ ਕਰਦਾ ਹੈ। ਅਸਲ ਵਿਚ ਇਹ ਮੇਰਾ ਦੁਖ ਹੈ।" ਗੁਰੂ ਤੇਗ ਬਹਾਦਰ ਜੀ ਨੇ ਉਤਰ ਦਿਤਾ, "ਮੇਰੇ ਵਿਚਾਰ ਵਿਚ ਮਿਤ੍ਰ ਜੋ ਤੂੰ ਆਖਦਾ ਹੈਂ ਇਹ ਠੀਕ ਨਹੀਂ ਹੈ ਕਿਉਂਕਿ ਜੋ ਸਚੇ ਦਿਲੋਂ ਪਾਪਾਂ ਤੋਂ ਤੋਬਾ ਕਰਦਾ ਹੈ ਉਹ ਮੁੜ ਕੇ ਪਾਪ ਨਹੀਂ ਕਰ ਸਕਦਾ। ਅਸਲ ਵਿਚ ਉਹ ਪਾਪਾਂ ਤੋਂ ਉਪਰ ਉਠ ਜਾਂਦਾ ਹੈ। ਦੁੱਖ ਤਕਲੀਫ ਅਸਲ ਵਿਚ ਸੱਚੀ ਤੋਬਾ ਵਿਚ ਕਮੀ ਕਰਦੇ ਹਨ। ਯਾਦ ਰਖੋ ਮਿਤ੍ਰ ਆਪਾ ਪਾਪੀ ਹੈ। ਆਪੇ ਨੂੰ ਮਾਰਨਾ ਹੀ ਤੋਬਾ ਹੈ। ਆਪੇ 'ਚੋਂ ਜਨਮਦੀ ਤ੍ਰਿਸ਼ਨਾ, ਵਿਕਾਰ ਤੇ ਇਹਨਾਂ ਐਂਦ੍ਰਿਕ ਭੋਗਾਂ ਵਿਚੋਂ ਅਨੰਦ ਲੈਣ, ਜੋ ਪਰਮਸਤਿ ਪਰਮਾਤਮਾਂ ਨਾਲੋਂ ਤੋੜਦਾ ਹੈ, ਨੂੰ ਮਾਰਨਾ ਤੋਬਾ ਹੈ।

ਮੀਰਾਂ ਸ਼ਾਹ ਨੇ ਪੁਛਿਆ "ਸਚੇ ਪਾਦਸ਼ਾਹ ਦੱਸੋ ਕਿ ਦੁੱਖ

ਦਾ ਕਾਰਨ ਕੀ ਹੈ ਤੇ ਇਸ ਤੋਂ ਛੁਟਕਾਰਾ ਪਾਕੇ ਸ਼ਾਂਤੀ ਕਿਵੇਂ ਪ੍ਰਾਪਤ ਕੀਤੀ ਜਾ ਸਕਦੀ ਹੈ ?''

ਗੁਰੂ ਜੀ ਨੇ ਜਵਾਬ ਦਿਤਾ ''ਦੁਨਿਆਵੀ ਪਦਾਰਥਾਂ ਲਈ ਇਛਾ ਦੁੱਖ ਦਾ ਕਾਰਨ ਹੈ ਤੇ ਫਿਰ ਜੋ ਪ੍ਰਾਪਤ ਹੋਇਆ ਹੈ ਉਸ ਨੂੰ ਸੰਭਾਲਣਾ ਵੀ ਦੁੱਖ ਤੋਂ ਖਾਲੀ ਨਹੀਂ ਹੈ। ਜੋ ਪ੍ਰਾਪਤ ਕੀਤਾ ਹੈ ਉਸ ਦੇ ਖੋਏ ਜਾਣ ਦਾ ਡਰ ਵੀ ਦੁੱਖ ਦਾ ਕਾਰਨ ਹੈ ਤੇ ਆਖਿਰ ਇਹਨਾਂ ਵਸਤਾਂ ਨਾਲੋਂ ਜੁਦਾਈ ਵੀ ਦੁਖਦਾਈ ਹੈ। ਤ੍ਰਿਸ਼ਨਾ ਦਾ ਤਿਆਗ ਸ਼ਾਂਤੀ ਪ੍ਰਦਾਨ ਕਰਦਾ ਹੈ। ਇਸ ਆਪਣੇ ਆਪ ਨੂੰ ਤ੍ਰਿਸ਼ਨਾ ਤੇ ਵਿਕਾਰ ਦੇ ਅਧੀਨ ਨਾ ਕਰੋ ਸਗੋਂ ਆਪ ਇਹਨਾਂ ਦੁੱਖ ਦੇ ਕਾਰਨਾ ਦੇ ਮੂਲ ਤੇ ਜਬਤ ਕਰੋ। ਯਾਦ ਰਖੋ ਮਿਤ੍ਰ ਦੁਨਿਆਵੀ ਸੁੱਖਾਂ ਦੀ ਇੱਛਾ ਤੇ ਪਰਮਾਤਮਾਂ ਨੂੰ ਭਾਲਣ ਦੀ ਇੱਛਾ ਜੋ ਸਦੀਵੀ ਸੁਖ ਸ਼ਾਂਤੀ ਦਾ ਘਰ ਹੈ ਇਕ ਦਿਲ ਵਿਚ ਇਕੱਠੀਆਂ ਨਹੀਂ ਰਹਿ ਸਕਦੀਆਂ।''

ਮੀਰਾਂ ਸ਼ਾਹ ਨੇ ਆਖਿਆ ''ਤੁਸੀਂ ਅਸਲ ਵਿਚ ਮਹਾਨ ਵਿਅਕਤੀ ਹੋ। ਇਹੀ ਕਾਰਨ ਸੀ ਕਿ ਮੇਰੇ ਮੁਰਸ਼ਦ ਹਜ਼ਰਤ ਮੀਆਂ ਮੀਰ ਆਪ ਦੇ ਪਿਤਾ ਜੀ ਦੇ ਸ਼ਰਧਾਲੂ ਸਨ।''

ਇਕ ਦਿਨ ਫਿਰ ਮੀਰਾਂ ਸ਼ਾਹ ਸਤਿਗੁਰੂ ਜੀ ਨੂੰ ਮਿਲਣ ਲਈ ਆਇਆ ਤੇ ਆਖਣ ਲੱਗਾ ''ਗੁਰੂ ਜੀ ਮੈਨੂੰ ਦੱਸੋ ਧਰਮ ਕੀ ਹੈ ?''

ਗੁਰੂ ਜੀ ਨੇ ਆਖਿਆ, ''ਸੱਚਾ ਧਰਮ ਪਰਮਾਤਮਾਂ ਦੀ ਪ੍ਰਾਪਤੀ ਦਾ ਮਾਰਗ ਹੈ।'' ਮੀਰਾਂ ਸ਼ਾਹ ਨੇ ਪੁੱਛਿਆ, ''ਸਭ ਤੋਂ ਚੰਗਾ

ਕਨੂੰਨ ਕਿਹੜਾ ਹੈ ?" ਗੁਰੂ ਜੀ ਨੇ ਆਖਿਆ, "ਸਾਰੇ ਕਨੂੰਨਾਂ ਦਾ ਕਨੂੰਨ ਉਹ ਹੈ ਜਿਹੜਾ ਸਾਨੂੰ ਹਰ ਪਾਪ ਕਰਨੋਂ ਵਰਜਦਾ ਹੈ ।"

ਮੀਰਾਂ ਸ਼ਾਹ ਨੇ ਪੁੱਛਿਆ, "ਸਾਰੇ ਪਾਪਾਂ ਦੀ ਜੜ੍ਹ ਹਉਮੈ ਨੂੰ ਕਿਵੇਂ ਖਤਮ ਕੀਤਾ ਜਾ ਸਕਦਾ ਹੈ ।" ਗੁਰੂ ਜੀ ਨੇ ਦਸਿਆ, "ਪਿਆਰ ਹਉਮੈ ਨੂੰ ਅਗਨੀ ਹਵਾਲੇ ਕਰ ਦਿੰਦਾ ਹੈ ਤੇ ਪਿਆਰ ਰੂਪ ਬਣਾ ਲੈਂਦਾ ਹੈ ਤੇ ਬਾਕੀ ਜੋ ਪਿਆਰ ਨਹੀਂ ਉਸ ਨੂੰ ਖਤਮ ਤਬਾਹ ਕਰ ਦਿੰਦਾ ਹੈ ।"

ਇਕ ਹੋਰ ਮੁਸਲਮਾਨ ਨੇ ਗੁਰੂ ਜੀ ਪਾਸੋਂ ਪੁਛਿਆ ਕਿ ਜ਼ੁਹੱਦ ਤੇ ਫੱਕਰ ਦਾ ਕੀ ਅਰਥ ਹੈ ? ਗੁਰੂ ਜੀ ਨੇ ਜਵਾਬ ਦਿਤਾ, "ਉਸ ਸਭ ਨਾਲੋਂ ਨਾਤਾ ਤੋੜ ਲੈਣਾ ਜੋ ਪਰਮਾਤਮਾਂ ਨਾਲੋਂ ਤੋੜਦਾ ਹੈ ਜ਼ੁਹੱਦ ਹੈ । ਉਹ ਅਵਸਥਾ ਜਿਸ ਵਿਚ ਹਉਮੈ ਦਾ ਅੰਸ਼ ਵੀ ਨਹੀਂ ਫੱਕਰ ਹੈ ।"

ਇਕ ਦਿਨ ਇਕ ਸ਼ਰਧਾਲੂ ਸਿੱਖ ਨੇ ਗੁਰੂ ਜੀ ਪਾਸੋਂ ਪੁਛਿਆ ਕਿ ਸਾਨੂੰ ਦਸੋ ਭਗਤੀ ਦਾ ਕੀ ਅਰਥ ਹੈ ? ਗੁਰੂ ਜੀ ਨੇ ਆਖਿਆ, "ਆਪਣਾ ਜੀਵਨ ਪ੍ਰੀਤਮ ਪਰਮਾਤਮਾਂ ਨੂੰ ਭੇਟ ਕਰ ਦੇਣਾ ਭਗਤੀ ਹੈ । ਸਿਰਫ ਪਰਮਾਤਮਾਂ ਦੇ ਹਮੇਸ਼ਾਂ ਗੁਣ ਗਾਉਣੇ ਤੇ ਉਸ ਦੀ ਭਗਤੀ ਕਰਨੀ । ਹਰ ਵੇਲੇ ਉਸ ਪਰਮਾਤਮਾਂ ਨੂੰ ਯਾਦ ਰਖਣਾ ਤੇ ਉਸ ਦੇ ਨਾਮ ਦਾ ਜਾਪ ਕਰਨਾ । ਜਦੋਂ ਤੁਹਾਡੀ ਚੇਤਨਾ ਸ਼ੁਧ ਹੋ ਜਾਂਦੀ ਹੈ ਤੇ ਸੰਤੁਸ਼ਟ ਹੋ ਜਾਂਦੀ ਹੈ ਤਾਂ ਵਿਅਕਤੀਤਵ ਵਿਸ਼ਵ-ਚੇਤਨਾ ਵਿਚ ਸਮਾ ਜਾਂਦੀ ਹੈ ਤੇ ਭਗਤ ਹਮੇਸ਼ਾਂ ਹੀ ਸਦੀਵੀ ਅਨੰਦ ਤੇ ਸ਼ਾਂਤੀ ਦਾ ਅੰਮ੍ਰਿਤ ਪੀਂਦਾ ਹੈ ।"

# ੩੯

ਬਹੁਤ ਸਾਰੀ ਸੰਗਤ ਗੁਰੂ ਜੀ ਨੂੰ ਵਿਦਾ ਕਰਨ ਲਈ ਇਕੱਠੀ ਹੋਈ ਹੋਈ ਸੀ । ਬਹੁਤ ਸਾਰੇ ਗੁਰੂ ਜੀ ਦੇ ਨਾਲ ਜਾਣਾ ਚਾਹੁੰਦੇ ਸਨ। ਇਥੇ ਤਾਈਂ ਕਿ ਸੈਫ-ਊ-ਦੀਨ ਵੀ ਗੁਰੂ ਜੀ ਦੇ ਨਾਲ ਜਾਣ ਦਾ ਚਾਹਵਾਨ ਸੀ। ਖੈਰ ਗੁਰੂ ਜੀ ਨੇ ਉਹਨਾਂ ਨੂੰ ਆਖਿਆ ਕਿ ਤੁਸੀਂ ਮੇਰੇ ਨਾਲ ਨਾ ਚਲੋ ਸਗੋਂ ਇਥੇ ਹੀ ਰਹੋ। ਸੈਫ਼-ਊ-ਦੀਨ ਜਾਣ ਦਾ ਚਾਹਵਾਨ ਸੀ ਪਰ ਗੁਰੂ ਜੀ ਦੇ ਕਹਿਣ ਤੇ ਉਹ ਰੁਕ ਗਿਆ। ਸੰਗਤ, ਜਿਸ ਵਿਚ ਸਿਖ ਤੇ ਗੈਰ ਸਿਖ ਵੀ ਸਨ, ਨੇ ਗੁਰੂ ਜੀ ਨੂੰ ਆਖਿਆ ਕਿ ਇਥੋਂ ਜਾਣ ਤੋਂ ਪਹਿਲਾਂ ਸਾਨੂੰ ਉਪਦੇਸ਼ ਦਿਓ । ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਿਆ—

ਸਾਧੋ ਇਹ ਤਨੁ ਮਿਥਿਆ ਜਾਨਉ ॥
ਯਾ ਭੀਤਰਿ ਜੋ ਰਾਮੁ ਬਸਤੁ ਹੈ
ਸਾਚੋ ਤਾਹਿ ਪਛਾਨੋ ॥ ਰਹਾਉ ॥
ਇਹੁ ਜਗੁ ਸੰਪਤਿ ਸੁਪਨੇ ਕੀ
ਦੇਖਿ ਕਹਾ ਐਡਾਨੋ ॥
ਸੰਗਿ ਤਿਹਾਰੈ ਕਛੂ ਨ ਚਾਲੈ
ਤਾਹਿ ਕਹਾ ਲਪਟਾਨੋ ॥

ਉਸਤਤਿ ਨਿੰਦਾ ਦੋਊ ਪਰਹਰ
ਹਰਿ ਕੀਰਤ ਉਰਆਨੋ ॥
ਜਨ ਨਾਨਕ ਸਭ ਹੀ ਮੈ ਪੂਰਨ
ਏਕ ਪੁਰਖ ਭਗਵਾਨੋ ॥

(ਰਾਗ ਬਸੰਤ ਹਿੰਡੋਲ ਮਹੱਲਾ ੯)

ਗੁਰੂ ਜੀ ਨੇ ਆਖਿਆ "ਪਿਆਰਿਓ ਦੁਨੀਆਂ ਤੇ ਇਸ ਦੇ ਐਂਦ੍ਰਿਕ ਸੁੱਖਾਂ ਦੀ ਲੋੜ ਨਹੀਂ ਹੈ। ਨਾਸ਼ਮਾਨ ਤੇ ਹਮੇਸ਼ਾ ਪਰਿਵਰਤਨਸ਼ੀਲ ਸੁਭਾ ਦੇ ਹੋਣ ਕਾਰਣ ਦੁੱਖ ਦਾ ਕਾਰਨ ਬਣਦੇ ਹਨ । ਪਰਮਸਤਿ ਨਾਲ ਜੁੜੇ ਰਹੋ, ਜੋ ਸਾਰਿਆਂ ਵਿਚ ਵਿਦਮਾਨ ਹੈ । ਉਸ ਦੀ ਭਗਤੀ-ਸਦੀਵੀ ਸੁਖ ਸ਼ਾਂਤੀ ਪ੍ਰਦਾਨ ਕਰਦੀ ਹੈ। ਪਿਆਰੇ ਸੁੱਚਾ ਜੀਵਨ ਬਿਤਾਓ। ਅਜਿਹਾ ਜੀਵਨ ਜਿਸ ਨਾਲ ਤੁਸੀਂ ਲੋਕਾਂ ਸਾਹਮਣੇ ਤੇ ਪਰਮਾਤਮਾਂ ਸਾਹਮਣੇ ਸ਼ਰਮਿੰਦੇ ਨਾ ਹੋਵੋ। ਜੀਵਨ ਨੂੰ ਆਪਣੇ ਸਾਥੀਆਂ ਦੀ ਸੇਵਾ ਲਈ ਅਰਪਣ ਕਰ ਦਿਓ।" ਸਾਰਿਆਂ ਨੇ ਸਤਿਕਾਰ ਸਹਿਤ ਗੁਰੂ ਜੀ ਨੂੰ ਮੱਥਾ ਟੇਕਿਆ।

ਫਿਰ ਗੁਰੂ ਜੀ, ਭਾਈ ਗੁਰਦਿਤਾ, ਮਤੀ ਦਾਸ ਤੇ ਹੋਰ ਤਿੰਨ ਸਾਥੀ ਓਡਾ, ਛੀਨਾ ਤੇ ਦਇਆਲਾ ਜੀ ਨੂੰ ਨਾਲ ਲੈ ਕੇ ਚੱਲ ਪਏ ।

ਬਰਖਾ ਰੁਤ ਦੀ ਸਮਾਪਤੀ ਤੇ ਔਰੰਗਜ਼ੇਬ ਨੇ ਫਿਰ ਦੋ ਕਰਮਚਾਰੀਆਂ ਨੂੰ ਅਨੰਦਪੁਰ ਭੇਜਿਆ। ਉਨ੍ਹਾਂ ਨੂੰ ਉਥੇ ਪੁੱਜ ਕੇ ਪਤਾ ਲੱਗਾ ਕਿ ਗੁਰੂ ਜੀ ਦੋ ਮਹੀਨੇ ਪਹਿਲਾਂ ਦੇ ਹੀ ਜਾ ਚੁੱਕੇ ਹਨ। ਇਹ ਖਬਰ ਸੁਣ ਕੇ ਬਾਦਸ਼ਾਹ ਨੇ ਸੋਚਿਆ ਕਿ ਗੁਰੂ ਜੀ ਨੱਠ ਗਏ ਹਨ। ਇਸ ਅਨੁਸਾਰ ਉਸ ਨੇ ਹੁਕਮ ਜਾਰੀ ਕੀਤਾ ਕਿ ਜਿਹੜਾ ਗੁਰੂ ਤੇਗ ਬਹਾਦੁਰ ਨੂੰ ਫੜਵਾਏਗਾ ਜਾਂ ਗੁਰੂ ਜੀ ਦੇ ਬਾਰੇ ਸੂਹ ਦੇਵੇਗਾ ਉਸਨੂੰ ਕਾਫੀ ਇਨਾਮ ਮਿਲੇਗਾ।

ਗੁਰੂ ਜੀ ਪਿੰਡ ਪਿੰਡ ਹੁੰਦੇ ਲੋਕਾਂ ਨੂੰ ਉਪਦੇਸ਼ ਕਰਦੇ ਯਾਤ੍ਰਾ ਕਰੀ ਜਾ ਰਹੇ ਸਨ। ਉਹਨਾਂ ਹਿਸਿਆਂ ਵਿਚ ਪੀਣ ਵਾਲੇ ਪਾਣੀ ਦੀ ਬੜੀ ਹੀ ਕਮੀ ਸੀ। ਗੁਰੂ ਜੀ ਨੇ ਵੱਖ ਵੱਖ ਥਾਵਾਂ ਤੇ ਆਪ ਖਰਚ ਕਰਕੇ ਉਥੇ ਖੂਹ ਤੇ ਬਉਲੀਆਂ ਲਗਵਾਈਆਂ।

ਹੋਰ ਸਥਾਨਾਂ ਤੋਂ ਇਲਾਵਾ ਗੁਰੂ ਜੀ ਜ਼ਿਲਾ ਪਟਿਆਲਾ ਦੇ ਗਾਰਹੀ, ਗਲੀ ਤੇ ਕਾਰਹਾ ਵਿਖੇ ਠਹਿਰੇ। ਉਥੇ ਛੇਵੇਂ ਸਤਿਗੁਰ ਹਰਿ ਗੋਬਿੰਦ ਜੀ ਦੇ ਸੰਨਮਾਨ ਵਿਚ ਬਣਾਇਆ ਹੋਇਆ ਗੁਰਦੁਵਾਰਾ ਵੀ ਸੀ। ਗੁਰੂ ਜੀ ਦੀ ਆਮਦ ਦੀ ਖਬਰ ਸੁਣ ਕੇ ਲੋਕ ਆਪ ਜੀ ਨੂੰ ਸ਼ਰਧਾਂਜਲੀ ਦੇਣ ਲਈ ਇਕਤ੍ਰ ਹੋ ਗਏ। ਗੁਰੂ ਜੀ ਨਾਲ ਗੱਲ ਬਾਤ ਕਰਦਿਆਂ ਉਹਨਾਂ ਨੇ ਮੁਸਲਮਾਨਾ ਦੇ ਰਾਜ ਦੇ ਜ਼ੁਲਮ ਦੀ ਸ਼ਕਾਇਤ ਕੀਤੀ। ਗੁਰੂ ਜੀ ਨੇ ਆਖਿਆ

"ਤੁਸੀਂ ਬਿਲਕੁਲ ਚਿੰਤਾ ਨਾ ਕਰੋ। ਰਾਜੇ ਆਪਣੇ ਪੂਰਬਲੇ ਸ਼ੁਭ ਕਰਮਾਂ ਕਰਕੇ ਰਾਜਭਾਗ, ਰਾਜਧਾਨੀਆਂ ਤੇ ਰਾਜਾਂ ਦੇ ਮਾਲਕ ਬਣੇ ਹਨ। ਜਦੋਂ ਉਹ ਧਰਮ ਛੱਡ ਕੇ ਤਾਕਤ ਦਾ ਗਲਤ ਪ੍ਰਯੋਗ ਕਰਦੇ ਹਨ ਤਾਂ ਦੁੱਖੀ ਹੁੰਦੇ ਹਨ। ਯਾਦ ਰਖੋ ਜੋ ਪਾਪ ਕਰਦੇ ਹਨ, ਦੁਨਿਆਵੀ ਸੁੱਖਾਂ ਮਗਰ ਭੱਜਦੇ ਹਨ ਆਪਣੇ ਧੰਨ ਤਾਕਤ ਤੇ ਸਮਗ੍ਰੀ ਦਾ ਗਲਤ ਪ੍ਰਯੋਗ ਕਰਦੇ ਹਨ ਉਹ ਅਵਸ਼ਯ ਹੀ ਦੁੱਖੀ ਹੋਣਗੇ। ਉਹ ਜੋ ਆਪਣੀ ਪਰਜਾ ਦੇ ਦੁੱਖਾਂ ਤੋਂ ਜਾਣੂ ਨਹੀਂ, ਅਤੇ ਆਪਣੇ ਲਈ ਗਲਤ ਠੀਕ ਢੰਗ ਨਾਲ ਜੋ ਮਾਇਆ ਇਕਠੀ ਕਰਦੇ ਹਨ, ਜੋ ਗਰੀਬਾਂ ਤੇ ਦਇਆ ਨਹੀਂ ਕਰਦੇ, ਤੇ ਤਾਕਤ ਦੁਨਿਆਵੀ ਵਡਿਆਈ ਦੇ ਨਸ਼ੇ ਵਿਚ ਹਨ, ਲੋਕਾਂ ਨੂੰ ਨਫਰਤ ਕਰਦੇ ਹਨ, ਉਹਨਾਂ ਦਾ ਰਾਜ ਤੇ ਸ਼ਾਨ ਰੋਜ਼ ਘੱਟਦੀ ਜਾਂਦੀ ਹੈ। ਔਰੰਗਜ਼ੇਬ ਅਜਿਹੇ ਰਾਜਿਆਂ ਵਿਚ ਆਉਂਦਾ ਹੈ। ਉਸ ਨੇ ਪਾਪਾਂ ਭਰੇ ਮਨਸੂਬੇ ਤਿਆਰ ਕੀਤੇ ਹਨ ਤੇ ਹੋਰਨਾਂ ਦੇ ਧਰਮਾਂ ਨੂੰ ਨਾਸ਼ ਕਰਨਾ ਚਾਹੁੰਦਾ ਹੈ। ਆਪਣੇ ਇਸ ਹੰਕਾਰ ਤੇ ਮੁੱਤਸਬੀ ਪੁਣੇ ਅਧੀਨ ਉਹ ਜ਼ੁਲਮ ਤੇ ਹਿੰਸਾ ਕਰ ਰਿਹਾ ਹੈ। ਸੋ ਇਹ ਗੱਲ ਸਪਸ਼ਟ ਹੈ ਕਿ ਉਹ ਤੇ ਉਸ ਦਾ ਰਾਜ ਖਤਮ ਹੋ ਜਾਵੇਗਾ। ਉਸ ਦਾ ਕੋਈ ਅੰਸ਼ੀ ਵੰਸ਼ੀ ਉਸ ਦਾ ਨਾਮ ਲੈਣ ਲਈ ਵੀ ਨਹੀਂ ਰਹਿ ਜਾਵੇਗਾ।"

ਗੁਰੂ ਜੀ ਨੇ ਆਖਿਆ "ਰਾਜੇ ਦਾ ਧਰਮ ਲੋਕਾਂ ਦੀ ਸੇਵਾ ਹੈ। ਗੁਣਵਾਨ ਰਾਜਾ ਉਹ ਹੈ ਜੋ ਨਿਆਕਾਰੀ ਹੈ, ਜੋ ਨਫਰਤ, ਘਿਰਣਾ ਤੇ ਹੰਕਾਰ ਤੋਂ ਉਪਰ ਹੈ। ਜੋ ਲੋਕਾਂ ਦੀ ਰਖਿਆ

ਕਰਦਾ ਹੈ ਅਤੇ ਉਹਨਾਂ ਪ੍ਰਤਿ ਹਮੇਸ਼ਾ ਦਇਆਵਾਨ ਹੈ, ਜੋ ਉਹਨਾਂ ਦੇ ਦੁਖ ਤਕਲੀਫਾਂ ਦੂਰ ਕਰਨ ਲਈ ਹਮੇਸ਼ਾ ਲੱਗਾ ਰਹਿੰਦਾ ਹੈ ਤੇ ਉਹਨਾਂ ਨੂੰ ਸੁੱਖੀ ਬਣਾਉਣ ਦੇ ਯਤਨ ਕਰਦਾ ਹੈ। ਜੋ ਲੋਕਾਂ ਦੀ ਭਲਾਈ ਲਈ ਉਚਿਤ ਮਾਮਲਾ ਉਗਰਾਹੁੰਦਾ ਹੈ, ਜੋ ਚੋਰੀ ਤੇ ਡਾਕੇ ਆਦਿ ਅਪਰਾਧਾਂ ਨੂੰ ਦਬਾਉਂਦਾ ਹੈ, ਜੋ ਹਮੇਸ਼ਾ ਹੀ ਇਮਾਨਦਾਰੀ ਨਾਲ ਕੰਮ ਕਰਦਾ ਹੈ, ਉਹ ਆਪਣੇ ਤੇ ਆਪਣੇ ਉਤਰਾਧਕਾਰੀਆਂ ਲਈ ਆਪਣੇ ਇਲਾਕੇ ਦੀ ਸੱਤਾ ਪੈਦਾ ਕਰ ਜਾਂਦਾ ਹੈ।

ਗੁਰੂ ਜੀ ਇਕ ਹੋਰ ਸਥਾਨ ਜਿਹਨੂੰ ਖਟਕੜ ਆਖਦੇ ਹਨ ਉਥੇ ਠਹਿਰੇ। ਇਥੋਂ ਦੇ ਪਿੰਡ ਵਾਸੀਆਂ ਨੇ ਰਾਤ ਨੂੰ ਗੁਰੂ ਜੀ ਦੇ ਕੀਮਤੀ-ਘੋੜੇ ਨੂੰ ਚੁਰਾਉਣ ਦਾ ਯਤਨ ਕੀਤਾ। ਇਹ ਆਖਿਆ ਜਾਂਦਾ ਹੈ ਕਿ ਜਦੋਂ ਇਹ ਘੋੜੇ ਦੇ ਪਾਸ ਪੁੱਜੇ ਤਾਂ ਅੰਨ੍ਹੇ ਹੋ ਗਏ ਤੇ ਇਹਨਾਂ ਨੂੰ ਪਾਪ ਭਰਿਆ ਵਿਚਾਰ ਛੱਡਣਾ ਪਿਆ। ਜਦੋਂ ਉਹ ਮੁੜੇ ਤਾਂ ਉਹਨਾਂ ਦੀਆਂ ਅੱਖਾਂ ਦੀ ਰੌਸ਼ਨੀ ਪਰਤ ਆਈ ਤੇ ਉਹ ਆਪਣੇ ਘਰਾਂ ਨੂੰ ਪਰਤ ਗਏ। ਫਿਰ ਉਹਨਾਂ ਨੂੰ ਪਿੰਡ ਦੇ ਲੋਕਾਂ ਪਾਸੋਂ ਪਤਾ ਲੱਗਾ ਕਿ ਜਿਹਦਾ ਘੋੜਾ ਅਸੀਂ ਚੋਰੀ ਕਰਨ ਆਏ ਸਾਂ ਉਹ ਕੌਣ ਹੈ? ਅਗਲੇ ਦਿਨ ਉਹ ਭੇਟਾ ਲੈਕੇ ਗੁਰੂ ਜੀ ਪਾਸ ਹਾਜ਼ਰ ਹੋਏ ਤੇ ਆਪਣੇ ਪਾਪ ਬਾਰੇ ਪਸਚਾਤਾਪ ਕੀਤਾ ਤੇ ਗੁਰੂ ਜੀ ਪਾਸੋਂ ਮਾਫੀ ਮੰਗੀ। ਗੁਰੂ ਜੀ ਨੇ ਖੁਸ਼ੀ ਨਾਲ ਉਹਨਾਂ ਨੂੰ ਮਾਫ ਕਰ ਦਿਤਾ ਅਤੇ ਉਹਨਾਂ ਨੂੰ ਤੇ ਉਹਨਾਂ ਦੇ ਸਾਥੀ ਉਥੋਂ ਦੇ ਵਾਸੀਆਂ ਨੂੰ, ਜਿਹਨਾਂ ਦਾ ਮੁੱਖ ਕੰਮ

ਡਾਕੇ ਮਾਰਨੇ ਸੀ, ਉਪਦੇਸ਼ ਦਿਤਾ ਕਿ ਅਜਿਹਾ ਜੀਵਨ ਛੱਡ ਕੇ ਚੰਗੇਰਾ ਜੀਵਨ ਬਤੀਤ ਕਰੋ । ਉਹ ਗੁਰੂ ਜੀ ਦੇ ਉਪਦੇਸ਼ ਤੋਂ ਬੜੇ ਹੀ ਪ੍ਰਭਾਵਿਤ ਹੋਏ । ਉਹਨਾਂ ਨੇ ਗੁਰੂ ਜੀ ਦੀ ਹਜ਼ੂਰੀ ਵਿਚ ਕਸਮਾਂ ਖਾਧੀਆਂ ਕਿ ਭੈੜੇ ਪਾਪਾਂ ਵਾਲੇ ਕੰਮ ਛੱਡ ਕੇ ਅਸੀਂ ਧਰਮ ਦੀ ਕੇਮਾਈ ਕਰਾਂਗੇ ।

ਅਗਲੇ ਦਿਨ ਪਿੰਡ ਵਾਸੀ ਫਿਰ ਆਏ ਤੇ ਗੁਰੂ ਜੀ ਦੀ ਬਖਸ਼ਿਸ਼ ਮੰਗੀ । ਉਹਨਾਂ ਹਿੱਸਿਆਂ ਦੇ ਖੂਹਾਂ ਦਾ ਪਾਣੀ ਖਾਰਾ ਸੀ, ਉਹਨਾਂ ਨੇ ਗੁਰੂ ਜੀ ਪਾਸ ਬੇਨਤੀ ਕੀਤੀ, ਆਪਣੀ ਬਖਸ਼ਿਸ਼ ਨਾਲ ਪਾਣੀ ਨੂੰ ਮਿਠਾ ਬਣਾ ਦਿਓ । ਗੁਰੂ ਜੀ ਨੇ ਉਹਨਾਂ ਦੀ ਬੇਨਤੀ ਮੰਨ ਲਈ । ਆਪ ਨੇ ਇਕ ਤੀਰ ਚਲਾਇਆ ਅਤੇ ਆਖਿਆ ਜਿੰਨੀ ਦੂਰ ਤੱਕ ਇਹ ਗਿਆ ਹੈ ਇਸ ਧਰਤੀ ਦਾ ਪਾਣੀ ਮਿਠਾ ਹੋਵੇਗਾ । ਉਹਨੂੰ ਗੁਰੂ ਜੀ ਨੇ ਆਖਿਆ ਕਿ ਇਸ ਘੇਰੇ ਵਿਚ ਖੂਹ ਪੁੱਟੋ ਭੇ ਮਿਹਨਤਾਨਾ ਮਿਲੇਗਾ ।

ਗੁਰੂ ਜੀ ਥਨੇਸਰ ਤੋਂ ਕਰਨਾਲ ਜਾ ਰਹੇ ਸਨ । ਇਕ ਸਿਖ ਗੁਰੂ ਜੀ ਦੇ ਦਰਸ਼ਨਾਂ ਨੂੰ ਆ ਗਿਆ । ਉਸ ਨੇ ਗੁਰੂ ਜੀ ਨੂੰ ਸ਼ਰਧਾਂਜਲੀ ਭੇਟ ਕਰਨ ਮਗਰੋਂ ਆਪ ਨੂੰ ਆਪਣੇ ਗਵਾਂਢੀ ਦੀ ਬੜੀ ਸਖਤ ਸ਼ਕਾਇਤ ਕੀਤੀ ਜਿਸ ਦਾ ਵਰਤਾ ਬੜਾ ਭੈੜਾ ਸੀ ਤੇ ਉਹ ਬੰਦਾ ਗੁਰੂ ਜੀ ਦਾ ਸ਼ਰਧਾਲੂ ਸਿਖ ਨਹੀਂ ਸੀ । ਉਸ ਨੇ ਗੁਰੂ ਜੀ ਨੂੰ ਸਾਰੀ ਵਾਰਤਾ ਇਉਂ ਸੁਣਾਈ, "ਹੇ ਸਚੇ ਪਾਦਸ਼ਾਹ ਮੈਂ ਮਹਾਨ ਕਸ਼ਟ, ਜੋ ਕਿਸੇ ਮਨੁੱਖ ਤੇ ਆ ਸਕਦਾ ਹੈ, ਦਾ ਸ਼ਿਕਾਰ ਹਾਂ । ਮੇਰੇ ਪੁੱਤਰ ਦਾ ਕਤਲ ਕਰ ਦਿਤਾ ਹੈ । ਹੇ ਸਚੇ ਪਾਦਸ਼ਾਹ ਉਹ ਮੇਰਾ ਗਵਾਂਢੀ ਹੈ ਤੇ ਦੂਰੋਂ ਰਿਸ਼ਤੇਦਾਰ ਵੀ ਹੈ । ਸਾਡਾ ਜ਼ਮੀਨ ਦੇ ਵੰਡ ਬਾਰੇ ਝਗੜਾ ਸੀ । ਉਸ ਨੇ ਗੁਸੇ ਨਾਲ ਮੇਰੇ ਪੁਤਰ ਨੂੰ ਫੜ ਲਿਆ ਜਿਸ ਦੀ ਉਮਰ ਛੇ ਸਾਲ ਸੀ ਤੇ ਉਸ ਨੂੰ ਪਿੰਡ ਦੇ ਛਪੜ ਵਿਚ ਸੁੱਟ ਦਿਤਾ ਜਿਥੇ ਉਹ ਡੁੱਬ ਗਿਆ । ਹੇ ਸਚੇ ਪਾਦਸ਼ਾਹ ਉਹ ਹਮੇਸ਼ਾ ਮੇਰੀਆਂ ਅੱਖਾਂ ਅਗੇ ਤੇ ਮਨ ਵਿਚ ਰਹਿੰਦਾ ਹੈ ।" ਇਹ ਆਖ ਕੇ ਉਸ ਨੇ ਰੋਣਾ ਸ਼ੁਰੂ ਕਰ ਦਿਤਾ, ਉਹ ਸਿਸਕੀਆਂ ਲੈਂਦਾ ਧਰਤ ਤੇ ਬੈਠ ਗਿਆ ਤੇ ਬੇਹੋਸ਼ ਹੋ ਗਿਆ । ਗੁਰੂ ਜੀ ਆਪਣੇ ਘੋੜੇ ਤੋਂ ਉਤਰੇ, ਉਸ ਦੇ ਪਾਸ ਬੈਠ ਕੇ ਉਸ ਦੇ ਮੂੰਹ ਵਿਚ ਪਾਣੀ ਪਾਇਆ ਤੇ ਉਸ ਦੇ ਮੂੰਹ ਤੇ ਛਿੱਟੇ ਮਾਰੇ । ਕੁਝ ਪਲਾਂ ਮਗਰੋਂ ਉਸ ਨੂੰ ਹੋਸ਼ ਆ ਗਈ । ਆਪਣਾ ਸਿਰ ਗੁਰੂ ਜੀ ਦੀ ਗੋਦ

ਵਿਚ ਦੇਖ ਕੇ ਉਹ ਕਾਫੀ ਪ੍ਰਸੰਨ ਹੋਇਆ ਤੇ ਉਸ ਨੂੰ ਸ਼ਾਂਤੀ ਪ੍ਰਾਪਤ ਹੋਈ। ਉਹ ਉਠ ਖੜੋਇਆ ਤੇ ਸਤਿਕਾਰ ਸਹਿਤ ਸਿਰ ਗੁਰੂ ਜੀ ਦੇ ਚਰਨਾਂ ਵਿਚ ਰਖ ਦਿਤਾ ਤੇ ਗੁਰੂ ਜੀ ਦੇ ਚਰਨ ਅਥਰੂਆਂ ਨਾਲ ਧੋ ਦਿਤੇ। ਫਿਰ ਉਸ ਨੇ ਗੁਰੂ ਜੀ ਪਾਸੋਂ ਵਰ ਮੰਗਿਆ।

ਗੁਰੂ ਜੀ ਉਸ ਦੀ ਇਛਾ ਜਾਣ ਕੇ ਮੁਸਕਰਾ ਕੇ ਪੁੱਛਣ ਲਗੇ, "ਪਿਆਰੇ ਤੁਹਾਨੂੰ ਕੀ ਚਾਹੀਦਾ ਹੈ ?" ਸਿਖ ਨੇ ਆਖਿਆ, "ਸਚੇ ਪਾਦਸ਼ਾਹ ਮੈਨੂੰ ਬਦਲਾ ਚਾਹੀਦਾ ਹੈ। ਜੀਵਨ ਬਦਲੇ ਜੀਵਨ ! ਖੂਨ ਬਦਲੇ ਖੂਨ। ਸਤਿਗੁਰੂ ਜੀ ਮੇਰੇ ਛੋਟਾ ਜਿਹਾ ਬੇਲੋਸ ਪੁਤਰ ! ਸ਼ਤਾਨ ਨੇ ਕਲੀ ਨੂੰ ਖਿੜਨ ਤੋਂ ਪਹਿਲਾਂ ਹੀ ਤੋੜ ਲਿਆ।" ਉਹ ਆਪਣੇ ਆਪ ਤੇ ਜ਼ਬਤ ਨਾ ਰਖ ਸਕਿਆ ਤੇ ਧਾਹੀਂ ਰੋਣ ਲਗ ਪਿਆ।

ਗੁਰੂ ਜੀ ਨੇ ਆਖਿਆ, "ਪਿਆਰੇ ਤੇਰਾ ਦੁਖ ਵਾਕਿਆ ਹੀ ਬਹੁਤ ਵੱਡਾ ਹੈ। ਜਿੰਨਾ ਤੁਸੀਂ ਆਪਣੇ ਆਪ ਨੂੰ ਦੁੱਖ ਦੇ ਹਵਾਲੇ ਕਰੋਗੇ ਉੱਨਾ ਦੁੱਖ ਤੇ ਦਰਦ ਤੁਹਾਨੂੰ ਵੱਧ ਦੁਖੀ ਕਰੇਗਾ। ਜਿੰਨਾ ਵੱਧ ਬਦਲੇ ਬਾਰੇ ਸੋਚੋਗੇ ਉੱਨੇ ਵੱਧ ਦੁਖੀ ਹੋਵੋਗੇ। ਸਿਰਫ ਪਰਮਾਤਮਾਂ ਹੀ ਜੀਵਨ ਦੇ ਸਕਦਾ ਹੈ। ਜੋ ਹੋਂਦ ਵਿਚ ਆਉਂਦਾ ਹੈ ਛੇਤੀ ਜਾਂ ਦੇਰ ਨਾਲ ਤੁਰ ਜਾਂਦਾ ਹੈ। ਅਸੀਂ ਅਗਿਆਨ ਵੱਸ ਉਸ ਨੂੰ ਆਪਣਾ ਮੰਨੀ ਜਾਂਦੇ ਹਾਂ। ਇਹੀ ਕਾਰਨ ਹੈ ਕਿ ਅਸੀਂ ਦੁਖੀ ਹੁੰਦੇ ਹਾਂ। ਅਸੀਂ ਬਦਲਾ ਲੈਣ ਵਾਲੇ ਕੌਣ ਹਾਂ ? ਪਰਮਾਤਮਾਂ ਨਿਆਕਾਰ ਹੈ ਤੇ ਉਸ ਦਾ ਕੰਮ ਹੈ ਨਿਆਂ ਕਰਨਾ। ਜੇਕਰ ਅਸੀਂ ਦਖਲ ਦਿੰਦੇ ਹਾਂ ਤਾਂ ਚੰਗੇ ਮਾੜੇ ਕਰਮ ਸਿਰਜ

ਲੈਂਦੇ ਹਾਂ ਜਿਹਨਾਂ ਦਾ ਅਸਰ ਫਿਰ ਸਾਡੇ ਤੇ ਹੁੰਦਾ ਹੈ। ਨਫਰਤ ਅਗਨੀ ਹੈ ਜੋ ਉਸ ਤੇ ਅਸਰ ਨਹੀਂ ਕਰਦੀ ਜਿਸ ਨੂੰ ਨਫਰਤ ਕਰਦੇ ਹਾਂ ਸਗੋਂ ਨਫਰਤ ਕਰਨ ਵਾਲਾ ਦੁੱਖੀ ਹੁੰਦਾ ਹੈ ਤੇ ਆਖਿਰ ਉਸ ਨੂੰ ਖਤਮ ਕਰ ਦਿੰਦੀ ਹੈ । ਨਫਰਤ ਰਾਖਸ਼ੀ ਪ੍ਰਵ੍ਰਿਤੀ ਹੈ ਤੇ ਮਾਫ ਕਰਨਾ ਦੈਵੀ। ਪਿਆਰੇ ਮਾਫ ਕਰਨਾ ਤਰਸ 'ਚੋਂ ਪੈਦਾ ਹੁੰਦਾ ਹੈ ਜੋ ਪ੍ਰਾਣੀ ਨੂੰ ਪ੍ਰਾਣੀ ਨਾਲ ਤੇ ਪ੍ਰਾਣੀ ਨੂੰ ਪਰਮਾਤਮਾਂ ਨਾਲ਼ ਜੋੜਦਾ ਹੈ। ਪਰਮਾਤਮਾਂ ਜੋ ਠੀਕ ਸਮਝਣਗੇ ਉਸ ਤਰ੍ਹਾਂ ਉਸ ਵਿਅਕਤੀ ਨਾਲ ਵਰਤਾ ਕਰ ਦੇਣਗੇ । ਮਿਤ੍ਰ ਨਿਮਰਤਾ ਤੇ ਮਾਫ ਕਰਨ ਵਾਲੇ ਪੱਖ ਤੇ ਚਲੋ । ਗੁਰੂ ਜੀ ਨੇ ਆਖਿਆ ਹੈ ਕਿ ਨਿਮਰਤਾ ਤੁਹਾਡੇ ਬੋਲ ਤੇ ਤੁਹਾਡੇ ਗੁਣ ਚਾਹੀਦੇ ਹਨ। ਗੁੱਸਾ ਜੋ ਨਫਰਤ 'ਚੋਂ ਪੈਦਾ ਹੁੰਦਾ ਹੈ ਦੁਸ਼ਮਨ ਨੂੰ ਹੀ ਨਹੀਂ ਸਗੋਂ ਤੁਹਾਡੇ ਸਰੀਰ, ਮਨ ਤੇ ਬੁਧੀ ਨੂੰ ਨਾਸ਼ ਕਰ ਦਿੰਦਾ ਹੈ। ਪੰਜਵੇਂ ਗੁਰੂ() ਜੀ ਆਖਦੇ ਹਨ :

ਕਾਮੁ ਕ੍ਰੋਧੁ ਕਾਇਆ ਕਉ ਗਾਲੇ ॥
ਜਿਉ ਕੰਚਨ ਸੋਹਾਗਾ ਢਾਲੇ ॥

ਜੋ ਅਗਲੀ ਦੁਨੀਆਂ ਵਿਚ ਚਲਾ ਗਿਆ ਹੈ ਭਾਵੇਂ ਬਚਪਨ ਵਿਚ ਜਾਂ ਜ਼ਵਾਨੀ ਜਾਂ ਬੁਢੇਪੇ ਵਿਚ ਉਹ ਵਾਪਸ ਕਦੇ ਵੀ ਨਹੀਂ ਆ ਸਕਦਾ । ਕਿਉਂਕਿ ਉਹ ਮੌਤ ਦੇ ਅਨਵਾਰੀਯ ਰਾਹ ਤੇ ਪੈ ਗਿਆ ਹੈ ਜੋ ਹਰ ਜਨਮੇ ਦੀ ਅਬਦਲ ਕਿਸਮਤ ਹੈ। ਆਓ

()ਇਹ ਗੁਰੂ ਨਾਨਕ ਸਾਹਿਬ ਜੀ ਦੇ ਬਚਨ ਹਨ। ਰਾਗ ਰਾਮਕਲੀ ਦਖਣੀ ਓਅੰਕਾਰ ਵਿਚੋਂ ਲਏ ਗਏ ਹਨ। (ਅਨੁਵਾਦਿਕ)

ਪਰਮਾਤਮਾਂ ਦੇ ਭਾਣੇ ਵਿਚ ਰਹੀਏ ਜੋ ਉਤਕ੍ਰਿਸ਼ਟ ਹੈ ਤੇ ਅਰਦਾਸ ਕਰੀਏ ਕਿ ਤੇਰੇ ਪੁੱਤਰ ਨੂੰ ਸ਼ਾਂਤੀ ਪ੍ਰਦਾਨ ਕਰੇ ਅਤੇ ਉਹਨਾਂ ਨੂੰ ਵੀ ਜੋ ਅਗਿਆਨ ਵੱਸ ਨਾਸ਼ਮਾਨ ਨਾਲ ਮੋਹ ਪਾਈ ਬੈਠੇ ਹਨ। ਉਸ ਦੇ ਭਾਣੇ ਵਿਚ ਰਹਿਣਾ ਹੀ ਸ਼ਾਂਤੀ ਹੈ।"

ਹੁਣ ਅਚਾਨਕ ਉਹ ਆਦਮੀ ਆ ਗਿਆ ਜਿਸ ਨੇ ਬੱਚੇ ਨੂੰ ਕਤਲ ਕੀਤਾ ਸੀ। ਉਸ ਨੇ ਗੁਰੂ ਜੀ ਦਾ ਉਪਦੇਸ਼ ਉਹ ਵੀ ਗੁੱਸੇ ਵਿਚ ਕੀਤੇ ਮਹਾਨ ਪਾਪ ਤੋਂ ਪ੍ਰਾਸਚਿਤ ਕਰਨ ਲਈ ਤਿਆਰ ਸੀ। ਪਰ ਨਾਲ ਹੀ ਉਹ ਇਸ ਕਰਕੇ ਬਹੁਤ ਡਰਿਆ ਹੋਇਆ ਸੀ ਕਿ ਉਸ ਨੂੰ ਸਿਖ ਮਾਰ ਨਾ ਦੇਵੇ। ਇਕ ਰਾਤ ਜਦੋਂ ਬੜੇ ਯਤਨਾਂ ਮਗਰੋਂ ਉਹ ਸੁੱਤਾ ਤਾਂ ਉਸ ਨੂੰ ਸਪਸ਼ਟ ਸੁੱਪਨਾ ਆਇਆ ਕਿ ਉਹ ਆਪ ਉਹ ਹੀ ਸਿਖ ਸੀ, ਜਿਸ ਦਾ ਪੁਤਰ ਉਸ ਨੇ ਮਾਰਿਆ ਸੀ ਅਤੇ ਅਚਾਨਕ ਇਕ ਆਦਮੀ ਆਇਆ ਤੇ ਉਸ ਨੇ ਉਸ ਦੀ ਗੋਦੀ ਵਿਚ ਉਸ ਦਾ ਪੁਤਰ ਲੈ ਕੇ ਮਾਰ ਦਿਤਾ। ਜਦੋਂ ਉਸ ਨੇ ਆਪਣੇ ਪੁਤਰ ਨੂੰ ਮਾਰੇ ਜਾਂਦੇ ਦੇਖਿਆ ਤਾਂ ਉਹ ਕਾਤਲ ਨੂੰ ਫੜਨ ਦਾ ਯਤਨ ਕਰਨ ਲੱਗਾ ਤਾਂ ਜ਼ਮੀਨ ਤੇ ਡਿੱਗ ਪਿਆ ਤੇ ਅੱਖ ਖੁਲ੍ਹ ਗਈ। ਉਸ ਨੂੰ ਇਨਾਂ ਦੁੱਖ ਹੋਇਆ ਜਿਵੇਂ ਉਹਦਾ ਆਪਣਾ ਪੁਤਰ ਹੀ ਮਾਰਿਆ ਗਿਆ ਹੋਵੇ। ਉਸ ਨੂੰ ਨੀਂਦ ਨਾ ਆਈ। ਅਗਲੀ ਸਵੇਰ ਉਹ ਗੁਰੂ ਜੀ ਪਾਸ ਆਇਆ ਤੇ ਆ ਕੇ ਪੈਰਾਂ ਵਿਚ ਡਿਗ ਕੇ ਬੇਨਤੀ ਕਰਨ ਲੱਗਾ ਕਿ ਮੈਨੂੰ ਬਚਾਓ ਤੇ ਉਹ ਆਪਣੇ ਵਿਰੋਧੀ ਦੇ ਪੈਰੀਂ ਵੀ ਪੈ ਗਿਆ। ਫਿਰ ਗੁਰੂ ਜੀ ਨੇ ਇਹ ਸ਼ਬਦ

ਉਚਾਰਿਆ :

ਕਹਾ ਮਨ ਬਿਖਿਆ ਸਿਉ ਲਪਟਾਹੀ ॥
ਯਾ ਜਗ ਮੈ ਕੋਊ ਰਹਨੁ ਨ ਪਾਵੈ
ਇਕ ਆਵਹਿ ਇਕ ਜਾਹੀ ॥ਰਹਾਉ॥
ਕਾ ਕੋ ਤਨੁ ਧਨੁ ਸੰਪਤਿ ਕਾ ਕੀ
ਕਾ ਸਿਉ ਨੇਹੁ ਲਗਾਹੀ ॥
ਜੋ ਦੀਸੈ ਸੋ ਸਗਲ ਬਿਨਾਸੈ
ਜਿਉ ਬਾਦਰ ਕੀ ਛਾਹੀ ॥
ਤਜਿ ਅਭਿਮਾਨ ਸਰਣੁ ਸੰਤਨੁ ਗਹੁ
ਮੁਕਤਿ ਹੋਹਿ ਛਿਨ ਗਾਹੀ ॥
ਜਨ ਨਾਨਕ ਭਗਵੰਤ ਭਜਨ ਬਿਨੁ
ਸੁਖੁ ਸੁਪਨੇ ਭੀ ਨਾਹੀ ॥

(ਸਾਰੰਗ ਮਹੱਲਾ ੯)

ਜਿਉਂ ਜਿਉਂ ਸਤਿਗੁਰ ਜੀ ਸ਼ਬਦ ਦਾ ਉਚਾਰਨ ਕਰਦੇ ਗਏ ਸਿੱਖ ਸ਼ਾਂਤ ਹੁੰਦਾ ਗਿਆ। ਉਸ ਦੀ ਦੁਸ਼ਮਨ ਪਾਸੋਂ ਬਦਲਾ ਲੈਣ ਦੀ ਇਛਾ ਤੇ ਗੁੱਸਾ ਖਤਮ ਹੋ ਗਿਆ। ਉਹ ਫਿਰ ਗੁਰੂ ਜੀ ਦੇ ਚਰਨਾਂ ਵਿਚ ਢੈ ਪਿਆ। ਗੁਰੂ ਜੀ ਉਥੇ ਇਕ ਰਾਤ ਹੋਰ ਰਹੇ ਕਿਉਂਕਿ ਉਹ ਬਿਪਤਾ ਵਿਚ ਸਿਖ ਨਾਲ ਹੋਰ ਕੁੱਝ ਘੰਟੇ ਰਹਿਣਾ ਚਾਹੁੰਦੇ ਸਨ। ਸਾਰੀ ਸੰਗਤ ਨੇ ਗੁਰੂ ਜੀ ਦੇ ਸ਼ਬਦ 'ਚੋ ਅਥਾਹ ਸ਼ਾਂਤੀ ਪ੍ਰਾਪਤ ਕੀਤੀ ਅਤੇ ਦੋਵੇਂ ਬੇਚੈਨ ਵਿਅਕਤੀਆਂ ਨੂੰ ਸ਼ਾਂਤੀ ਮਿਲ ਗਈ। ਬਾਅਦ ਵਿਚ ਉਸ ਸਿੱਖ ਦੇ ਘਰ ਪੁਤਰ ਪੈਦਾ ਹੋਇਆ ।

## ੪੨

ਇਕ ਵਾਰ ਗੁਰੂ ਜੀ ਪਾਸੋਂ ਪੁੱਛਿਆ ਮਹਾਨ ਕਲਾ ਕੀ ਹੈ ? ਤਾਂ ਗੁਰੂ ਜੀ ਨੇ ਉਤਰ ਦਿਤਾ "ਮਹਾਨ ਕਲਾ ਉਸ ਚੀਜ਼ ਨੂੰ ਦੇ ਦੇਣਾ ਹੈ ਜੋ ਹੋਰਨਾਂ ਦੇ ਲਾਭ ਲਈ ਹੋਵੇ। ਇਸ ਨੂੰ ਦਾਨ ਆਖਦੇ ਹਨ। ਜਿਸ ਨੂੰ ਆਪਣਾ ਮੰਨਿਆ ਹੋਇਆ ਹੈ ਉਸ ਨਾਲੋਂ ਟੁਟਣ ਲਈ ਬਲ ਚਾਹੀਦਾ ਹੈ। ਦੂਜੀ ਗਲ ਹੈ ਉਸਨੂੰ ਗਿਆਨ ਹੋਣਾ ਚਾਹੀਦਾ ਹੈ ਕਿ ਕਿਵੇਂ ਦਾਨ ਕਰਨਾ ਹੈ ਤੇ ਕਿਸ ਨੂੰ ਕਰਨਾ ਹੈ।"

ਗੁਰੂ ਜੀ ਨੇ ਫਿਰ ਆਖਿਆ, "ਸਾਨੂੰ ਪਰਮਾਤਮਾਂ ਦੇ ਨਾਮ ਦਾ ਧੰਨ ਆਪਣੇ ਅੰਦਰ ਦਿਲ ਵਿਚ ਸੰਚਿਤ ਕਰਨਾ ਚਾਹੀਦਾ ਹੈ। ਪਦਾਰਥ-ਧੰਨ ਜੋ ਕਿਸੇ ਪਾਸ ਹੈ ਦਾਨ ਕਰ ਦੇਣਾ ਚਾਹੀਦਾ ਹੈ ਤੇ ਸਰੀਰ ਨੂੰ ਇਸ਼ਨਾਨ ਨਾਲ ਸਾਫ ਰਖਣਾ ਚਾਹੀਦਾ ਹੈ। ਪਾਵਨ ਸਤਿਗੁਰੂ ਜੀ ਨੇ ਇਸ ਤਰ੍ਹਾਂ ਆਖਿਆ ਹੈ "ਨਾਮ ਦਾਨ ਤੇ ਇਸ਼ਨਾਨ।"

ਇਕ ਵਾਰੀ ਸਤਿਗੁਰੂ ਜੀ ਨੂੰ ਪੁੱਛਿਆ ਕਿ ਜੀਵਨ ਮਾਰਗ ਕਿਹੜਾ ਚਾਹੀਦਾ ਹੈ ? ਤਾਂ ਸਤਿਗੁਰੂ ਜੀ ਨੇ ਜਵਾਬ ਦਿਤਾ, "ਹਉਮੈ ਦੀ ਫਾਹੀ ਤੋਂ ਮੁਕਤ ਹੋਣਾ ਹੈ।" ਮੇਰੇ ਪਿਆਰਿਓ ਇਸ ਮੰਤਵ ਲਈ ਕਿਸੇ ਖਾਸ ਭੇਖ ਦੀ ਜ਼ਰੂਰਤ ਨਹੀਂ ਹੈ। ਹਉਮੈ ਦੇ ਤੱਤ ਨੂੰ ਪਿਆਰ ਤੇ ਦਇਆ ਨਾਲ ਖਤਮ ਕੀਤਾ ਜਾ ਸਕਦਾ ਹੈ। ਪਿਆਰ ਅੰਦਰ ਵਸਦਾ ਹੈ। ਪਿਆਰ ਦੀ ਅਗਨੀ ਵਿਚ ਆਪਾ ਢਲ ਜਾਂਦਾ ਹੈ। ਲੋਕਾਂ ਦੇ ਅਵਗੁਣ ਤੇ ਕਮਜ਼ੋਰੀਆਂ ਨੂੰ ਮਾਫ ਕਰਨਾ ਇਸ ਦਾ ਪਹਿਲਾ ਕਦਮ ਹੈ। ਕੀ ਅਸੀਂ ਪਰਮਾਤਮਾਂ ਨੂੰ ਪ੍ਰਾਥਨਾ ਨਹੀਂ ਕਰਦੇ ਕਿ ਸਾਡੇ ਪਾਪਾਂ ਤੇ ਸਾਨੂੰ ਮਾਫ ਕਰ ਦੇਵੇ ? ਇਹ ਉਸ ਪਰਮਾਤਮਾਂ ਦਾ ਪਿਆਰ ਤੇ ਦਇਆ ਹੈ ਜੋ ਉਸ ਨੂੰ ਮਾਫ ਕਰਨ ਲਈ ਪ੍ਰੇਰਦੀ ਹੈ। ਇਸ ਤਰ੍ਹਾਂ ਸਾਰਿਆਂ ਪ੍ਰਤੀ ਆਪ ਦਾ ਵਤੀਰਾ ਹੋਣਾ ਚਾਹੀਦਾ ਹੈ ਜੋ ਪਿਆਰ 'ਚੋਂ ਉਗਮੀ ਦਇਆ ਹੋਵੇ।

ਆਪਣੇ ਪ੍ਰਤੀ ਵੀ ਤੁਹਾਡਾ ਵਰਤਾ ਅਜਿਹਾ ਹੋਣਾ ਚਾਹੀਦਾ ਹੈ ਕਿ ਕੋਈ ਤ੍ਰਿਸ਼ਨਾ ਨਾ ਹੋਵੇ। ਦੁੱਖ ਸੁਖ ਵਿਚ ਹਰ ਤਰ੍ਹਾਂ ਦੇ ਹਾਲਾਤਾਂ ਵਿਚ ਪ੍ਰਸੰਨ ਤੇ ਸੰਤੁਸ਼ਟ ਰਹੋ।

ਪਾਵਨ ਸਤਿਗੁਰੂ ਜੀ ਨੇ ਆਖਿਆ ਹੈ ਕਿ ਤੁਹਾਡਾ ਪ੍ਰਣ ਸੱਚ ਹੋਣਾ ਚਾਹੀਦਾ ਹੈ। ਤੀਰਥ ਯਾਤ੍ਰਾ ਸਥਾਨ ਸੰਤੁਸ਼ਟਤਾ ਹੋਣਾ

ਚਾਹੀਦਾ ਹੈ । ਦਇਆ ਤੁਹਾਡਾ ਰੱਬ ਹੋਵੇ ਤੇ ਮਾਲਾ ਹੋਵੇ ਮੁਆਫੀ ਕਰਨਾ । ਉਸ ਦਾ ਗਿਆਨ ਤੇ ਧਿਆਨ ਤੀਰਥ ਇਸ਼ਨਾਨ ਹੋਵੇ । ਅਜਿਹੇ ਮਾਨਵ ਗੁਰਮੁਖ ਹਨ ।

ਗੁਰੂ ਜੀ ਇਹਨਾਂ ਇਲਾਕਿਆਂ ਵਿਚੋਂ ਲੰਘਦੇ ਪ੍ਰਚਾਰ ਕਰਦੇ ਲੋਕਾਂ ਨੂੰ ਧਾਰਮਿਕ ਉਪਦੇਸ਼ ਦਿੰਦੇ, ਦਿੱਲੀ ਜਾਣ ਦੇ ਇਰਾਦੇ ਨਾਲ ਤੁਰੇ ਗਏ ਪਰ ਗੁਰੂ ਜੀ ਦਿੱਲੀ ਜਾਣ ਦੀ ਥਾਂ ਆਗਰੇ ਦੇ ਰਾਹ ਪੈ ਗਏ ਕਿਉਂਕਿ ਔਰੰਗਜ਼ੇਬ ਦੇ ਸਾਹਮਣੇ ਆਪਣੇ ਆਪ ਨੂੰ ਪੇਸ਼ ਕਰਨ ਤੋਂ ਪਹਿਲਾਂ ਉਹ ਇਕ ਦੋ ਸਥਾਨਾਂ ਤੇ ਜਾਣਾ ਚਾਹੁੰਦੇ ਸਨ ਜਿਹਨਾਂ ਸਥਾਨਾਂ ਤੇ ਆਪ ਜੀ ਦੇ ਪਿਤਾ ਜੀ ਸ੍ਰੀ ਗੁਰੂ ਹਰਿਗੋਬਿੰਦ ਜੀ ਗਏ ਸਨ । ਇਹਨਾਂ ਸਥਾਨਾਂ ਦੇ ਦਰਸ਼ਨਾਂ ਮਗਰੋਂ ਗੁਰੂ ਜੀ ਕਾਹਲੀ ਕਾਹਲੀ ਤੁਰੀ ਗਏ । ਆਪ ਨੇ ਸੁਣਿਆ ਸੀ ਕਿ ਬਾਦਸ਼ਾਹ ਨੇ ਆਪ ਨੂੰ ਬੰਦੀ ਬਣਾਉਣ ਦੇ ਹੁਕਮ ਜਾਰੀ ਕਰ ਦਿਤੇ ਹਨ । ਆਗਰੇ ਪੁੱਜ ਕੇ ਗੁਰੂ ਜੀ ਆਪਣੇ ਪੰਜਾਂ ਸਾਥੀਆਂ ਸਮੇਤ ਇਕ ਬਾਗ ਵਿਚ ਠਹਿਰ ਗਏ । ਆਪ ਜੀ ਆਪਣੇ ਆਪ ਅਧਿਕਾਰੀਆਂ ਪਾਸ ਆਪਾ ਨਹੀਂ ਸਨ ਸੌਂਪਣਾ ਚਾਹੁੰਦੇ । ਆਪ ਨੇ ਅਪ੍ਰੋਖ ਢੰਗ ਨਾਲ ਆਪਣੇ ਆਗਰੇ ਹੋਣ ਦੀ ਸੂਚਨਾ ਦੇਣ ਦਾ ਇਕ ਮਨਸੂਬਾ ਬਣਾਇਆ । ਉਸ ਬਾਗ ਦਾ ਰਾਖਾ ਇਕ ਮੁੰਡਾ ਸੀ । ਗੁਰੂ ਜੀ ਨੇ ਆਪਣੀ ਮੁੰਦਰੀ ਤੇ ਕੀਮਤੀ ਦੁਸ਼ਾਲਾ ਉਤਾਰਿਆ ਤੇ ਲੜਕੇ ਨੂੰ ਆਖਣ ਲੱਗੇ ਕਿ ਸਾਡੇ ਲਈ ਮਠਿਆਈ ਦੁਸ਼ਾਲੇ ਵਿਚ ਪਾਕੇ ਲੈ ਆਉਣਾ । ਗੁਰੂ ਜੀ ਜਾਣਦੇ ਸਨ ਕਿ ਕੀਮਤੀ ਮੁੰਦਰੀ ਤ ਦੁਸ਼ਾਲਾ ਜਦੋਂ ਗਰੀਬ ਲੜਕਾ

ਦੇਵੇਗਾ ਤਾਂ ਅਧਿਕਾਰੀਆਂ ਨੂੰ ਸ਼ੱਕ ਪੈ ਜਾਵੇਗਾ ਤੇ ਉਹ ਪੜਤਾਲ ਕਰਨ ਲਈ ਇਥੇ ਪੁੱਜ ਜਾਣਗੇ। ਜਿਹੀ ਗੁਰੂ ਜੀ ਦੀ ਇਛਾ ਸੀ ਜਾਂ ਚਾਹੁੰਦੇ ਸਨ ਵੈਸਾ ਹੀ ਹੋਇਆ। ਜਦੋਂ ਲੜਕਾ ਹਲਵਾਈ ਦੀ ਦੁਕਾਨ ਤੇ ਪੁੱਜਾ ਤੇ ਮਠਿਆਈ ਦੀ ਕੀਮਤ ਬਦਲੇ ਕੀਮਤੀ ਮੁੰਦਰੀ ਦੇਣੀ ਚਾਹੀ ਤੇ ਨਾਲ ਹੀ ਮਠਿਆਈ ਪਾਉਣ ਲਈ ਕੀਮਤੀ ਦੁਸ਼ਾਲਾ ਵਿਛਾਇਆ, ਹਲਵਾਈ ਦੇ ਮਨ ਵਿਚ ਸ਼ੱਕ ਪੈਦਾ ਹੋ ਗਿਆ। ਇਹ ਸ਼ੱਕ ਕਰਦਿਆਂ ਕਿ ਇਹ ਚੋਰੀ ਦਾ ਮਾਲ ਹੈ ਉਸ ਨੇ ਪੁਲਿਸ ਨੂੰ ਸੂਚਨਾ ਦੇ ਦਿਤੀ। ਇਹ ਸੂਚਨਾ ਪ੍ਰਾਪਤ ਕਰਦਿਆਂ ਹੀ ਪੁਲਿਸ ਨੇ ਲੜਕੇ ਨੂੰ ਹਿਰਾਸਤ ਵਿਚ ਲੈ ਲਿਆ ਤੇ ਉਸ ਨੂੰ ਉਸ ਆਦਮੀ ਪਾਸ ਲੈ ਜਾਣ ਲਈ ਆਖਿਆ ਜਿਸ ਪਾਸੋਂ ਇਹ ਮੁੰਦਰੀ ਤੇ ਕੀਮਤੀ ਦੁਸ਼ਾਲਾ ਲਏ ਸਨ। ਪੁੱਛਣ ਤੇ ਗੁਰੂ ਜੀ ਨੇ ਆਪਣੀ ਸ਼ਨਾਖਤ ਦਿਤੀ ਤਾਂ ਆਪ ਨੂੰ ਲੈ ਜਾਕੇ ਆਗਰੇ ਦੇ ਕਿਲ੍ਹੇ ਵਿਚ ਬੰਦ ਕਰ ਦਿਤਾ। ਫਿਰ ਪਹਿਰੇ ਅਧੀਨ ਆਪ ਜੀ ਨੂੰ ਦਿੱਲੀ ਭੇਜ ਦਿਤਾ।

ਬਾਗ ਵਿਚੋਂ ਜਾਣ ਤੋਂ ਪਹਿਲਾਂ ਗੁਰੂ ਜੀ ਨੇ ਮੁੰਦਰੀ ਤੇ ਉਹ ਦੁਸ਼ਾਲਾ ਉਸ ਲੜਕੇ ਨੂੰ ਦੇ ਦਿਤਾ।

ਇਹ ਸੁਣ ਕੇ ਔਰੰਗਜ਼ੇਬ ਬਹੁਤ ਹੀ ਖੁਸ਼ ਹੋਇਆ ਕਿ ਗੁਰੂ ਤੇਗ ਬਹਾਦਰ ਹੁਣ ਉਸ ਦੇ ਪੰਜੇ ਵਿਚ ਫਸ ਗਏ ਹਨ ਤ ਉਸ ਦੀ ਧਰਮ ਬਦਲੀ ਨਾਲ ਬਹੁਗਿਣਤੀ ਵਿਚ ਹਿੰਦੂ ਅਤੇ ਸਿਖ ਆਪਣੇ ਆਪ ਹੀ ਇਸਲਾਮ ਧਾਰਨ ਕਰ ਲੈਣਗੇ ।

ਬਾਦਸ਼ਾਹ ਨੇ ਆਪਣੇ ਅਫਸਰਾਂ ਪਾਸੋਂ ਪੁਛਿਆ ਕਿ ਗੁਰੂ ਤੇਗ ਬਹਾਦਰ ਆਪਣੇ ਕੈਦ ਹੋਣ ਬਾਰੇ ਕੀ ਮਹਿਸੂਸ ਕਰ ਰਹੇ ਹਨ ? ਅਫਸਰਾਂ ਨੇ ਦਸਿਆ ਕਿ ਗੁਰੂ ਜੀ ਸਹਿਜ ਅਵਸਥਾ ਵਿਚ ਹਨ ਤੇ ਕਦੇ ਪੱਲ ਲਈ ਵੀ ਉਹਨਾਂ ਦੇ ਚਿਹਰੇ ਤੇ ਦੁੱਖ ਤੇ ਉਦਾਸੀ ਦਾ ਰੰਗ ਨਹੀਂ ਆਇਆ ।

ਔਰੰਗਜ਼ੇਬ ਨੇ ਗੁਰੂ ਜੀ ਨੂੰ ਬੁਲਾਇਆ । ਜਦੋਂ ਗੁਰੂ ਜੀ ਔਰੰਗਜ਼ੇਬ ਪਾਸ ਪੁੱਜੇ ਤਾਂ ਉਹ ਗੁਰੂ ਜੀ ਨੂੰ ਬੜੇ ਨਿੱਘ ਨਾਲ ਮਿਲਿਆ । ਸਾਧਾਰਨ ਮੂੰਹ ਮਲਾਜ਼ੇ ਮਗਰੋਂ ਔਰੰਗਜ਼ੇਬ ਨੇ ਗੁਰੂ ਜੀ ਨੂੰ ਸੰਬੋਧਨ ਕਰਦਿਆਂ ਆਖਿਆ "ਹਿੰਦੂ ਧਰਮ ਝੂਠਾ ਧਰਮ ਹੈ । ਇਹ ਬੁੱਤ ਪੂਜ ਹਨ । ਇਸ ਨਾਲ ਤੌਹੀਦ ਦਾ ਪ੍ਰਚਾਰ ਨਹੀਂ ਹੁੰਦਾ ਜਿਸ ਕਰਕੇ ਨਰਕਾਂ ਵਿਚ ਹਿੰਦੂਆਂ ਨੂੰ ਸਜ਼ਾ ਮਿਲੇਗੀ । ਮੈਨੂੰ ਉਹਨਾਂ ਤੇ ਤਰਸ ਆਉਂਦਾ ਹੈ ਤੇ ਇਸ ਲਈ ਮੈਂ ਚਾਹੁੰਦਾ ਹਾਂ ਕਿ ਇਹਨਾਂ ਸਾਰਿਆਂ ਨੂੰ ਇਸਲਾਮ ਵਿਚ ਲੈ ਆਵਾਂ । ਇਹ ਮੇਰੇ ਰੱਬ ਦਾ ਹੁਕਮ ਹੈ ਕਿ ਸਿਰਫ ਇਕ ਧਰਮ ਹੋਣਾ ਚਾਹੀਦਾ ਹੈ ।

ਉਹ ਹੈ ਇਸਲਾਮ। ਜੇ ਕਰ ਹਿੰਦੂ ਇਸਲਾਮ ਧਾਰਨ ਕਰ ਲੈਣ ਤਾਂ ਉਹਨਾਂ ਨੂੰ ਧਨ, ਉਚੇ ਅਹੁਦੇ, ਜ਼ਮੀਨਾਂ ਤੇ ਜ਼ਮੀਨਾਂ ਦੇ ਮਾਮਲੇ ਆਦਿ ਇਨਾਮ ਮਿਲਣਗੇ। ਇਸ ਤਰ੍ਹਾਂ ਤੁਸੀਂ ਵੀ ਆਪਣਾ ਨੇਤ੍ਰਿਤਵ ਕਾਇਮ ਰੱਖ ਸਕੋਗੇ ਤੇ ਆਪ ਦੇ ਹੋਰ ਬਹੁਤ ਸਾਰੇ ਪੈਰੋਕਾਰ ਹੋਣਗੇ ਤੇ ਆਪ ਇਸਲਾਮ ਦੇ, ਜੋ ਦੁਨੀਆਂ ਵਿਚ ਇਕੋ ਇਕ ਸੱਚਾ ਧਰਮ ਹੈ, ਮਹਾਨ ਤੇ ਸੰਪਨ ਪ੍ਰਚਾਰਕ ਹੋਵੋਗੇ। ਹੇ ਗੁਰੂ ਜੀ ਆਪ ਮੇਰੀ ਮਨੋ ਤੇ ਇਸਲਾਮ ਧਾਰਨ ਕਰ ਲਓ ਅਤੇ ਆਪ ਦੇ ਮਨ ਦੀ ਹਰ ਇੱਛਾ ਪੂਰੀ ਕਰ ਦਿਤੀ ਜਾਵੇਗੀ।"

ਗੁਰੂ ਜੀ ਨੇ ਜਵਾਬ ਦਿਤਾ "ਬਾਦਸ਼ਾਹ ਤੂੰ ਮੈਂ ਤੇ ਹੋਰ ਸਭ ਲੋਕ ਪਰਮਾਤਮਾਂ ਦੇ ਹਨ ਤੇ ਅਜਿਹੇ ਹੀ ਸਾਰੇ ਧਰਮ ਹਨ ਜੋ ਪਰਮਾਤਮਾਂ ਨੂੰ ਮੰਨਦੇ ਹਨ। ਜੇਕਰ ਪਰਮਾਤਮਾਂ ਦੀ ਇਹ ਇੱਛਾ ਹੁੰਦੀ ਕਿ ਦੁਨੀਆਂ ਵਿਚ ਸਿਰਫ ਇਕੋ ਧਰਮ ਹੋਵੇ ਤਾਂ ਉਹ ਕਦੇ ਵੀ ਨਾਲ ਨਾਲ ਹੋਰ ਧਰਮਾਂ ਨੂੰ ਇਕੋ ਸਮੇਂ ਰਹਿਣ ਦੇਣ ਦੀ ਆਗਿਆ ਨਾ ਦਿੰਦਾ। ਉਸ ਦੇ ਭਾਣੇ ਬਾਰੇ ਕੋਈ ਝਗੜਾ ਨਹੀਂ ਕਰ ਸਕਦਾ। ਕੀ ਦਿੱਲੀ ਆਉਣ ਨੂੰ ਇਕ ਨਾਲੋਂ ਵੱਧ ਸੜਕਾਂ ਤੇ ਰਾਜਧਾਨੀ ਦੇ ਅੰਦਰ ਵੜਨ ਨੂੰ ਇਕ ਨਾਲੋਂ ਵੱਧ ਦਰਵਾਜ਼ੇ ਨਹੀਂ ਹਨ ? ਹੇ ਬਾਦਸ਼ਾਹ ਤੂੰ ਸਿਰਫ ਮਜ਼ਦੂਰ ਹੈਂ, ਰੱਬ ਦਾ ਸੱਚਾ ਸੇਵਕ ਨਹੀਂ। ਤੂੰ ਆਪਣੇ ਸਵਾਰਥ ਲਈ, ਦੁਨਿਆਵੀ ਪ੍ਰਾਪਤੀ ਤੇ ਆਪਣੇ ਰਾਜ ਦੀ ਸਥਾਪਤੀ ਲਈ ਅਤੇ ਲੋਕਾਂ ਨੂੰ ਗੁਲਾਮ ਬਣਾ ਕੇ ਆਪਣੀ ਮਰਜ਼ੀ ਵਿਚ ਰਖਣ ਲਈ ਕੰਮ ਕਰ ਰਿਹਾ ਹੈਂ। ਇਹ ਜੋ ਤੂੰ ਚਾਹੁੰਦਾ ਹੈਂ ਧਰਮ ਦੇ ਨਾਂ

ਤੇ ਕਰਨਾ ਚਾਹੁੰਦਾ ਹੈ। ਭਾਵੇਂ ਤੂੰ ਨਿਮਾਜ਼ ਪੜ੍ਹੇਂ, ਰੋਜ਼ੇ ਰਖੇਂ, ਕੁਰਾਨ ਦਾ ਪਾਠ ਕਰੇਂ ਤੇ ਹੋਰ ਸ਼ਰਾ ਦਾ ਪਾਬੰਦ ਰਹੇਂ, ਫਿਰ ਵੀ ਤੂੰ ਮਜ਼ਦੂਰ ਹੈਂ ਕਿਉਂਕਿ ਤੂੰ ਇਹ ਸਭ ਕੁਝ ਇਨਾਮ ਲਈ ਕਰਦਾ ਹੈਂ ਕਿ ਤੈਨੂੰ ਸਵਰਗ ਵਿਚ ਥਾਂ ਮਿਲ ਜਾਵੇ। ਇਸਲਾਮ ਪਰਮਾਤਮਾਂ ਦੇ ਭਾਣੇ ਵਿਚ ਰਹਿੰਦਾ ਹੈ ਨਾ ਕਿ ਦੁਨਿਆਵੀ ਵਸਤਾਂ ਦੀ ਇਛਾ ਤੇ ਮਰਨ ਮਗਰੋਂ ਸਵਰਗ ਦੀ ਇੱਛਾ ਰੱਖਣਾ।"

ਔਰੰਗਜ਼ੇਬ ਨੇ ਆਖਿਆ "ਯਾਦ ਰਖੋ ਮੈਂ ਤਾਂ ਸਿਰਫ ਰੱਬ ਦਾ ਹੁਕਮ ਮੰਨ ਕੇ ਸਾਰਿਆਂ ਨੂੰ ਇਸਲਾਮ ਵਿਚ ਲਿਆ ਰਿਹਾ ਹਾਂ।"

ਗੁਰੂ ਜੀ ਨੇ ਜਵਾਬ ਦਿਤਾ "ਮੈਨੂੰ ਗਿਆਨ ਨਹੀਂ ਕਿ ਤੂੰ ਅਨੁਮਾਨ ਕਰ ਰਿਹਾ ਹੈਂ ਕਿ ਪਰਮਾਤਮਾਂ ਦਾ ਹੁਕਮ ਵਜਾ ਰਿਹਾ ਹੈਂ ਜਾਂ ਸਿਰਫ ਧਰਮ ਦੇ ਚੋਗੇ ਹੇਠ ਕੀਤੇ ਪਾਪ ਜੋ ਆਪਣੇ ਲਾਲਚ ਤੇ ਤਾਕਤ ਦੀ ਚਾਹ ਲਈ ਕੀਤੇ ਹਨ ਉਹਨਾਂ ਨੂੰ ਲੁਕਾਉਣਾ ਚਾਹੁੰਦਾ ਹੈਂ। ਯਾਦ ਰੱਖ! ਧਰਮ ਬਦਲੀ, ਲਾਲਚ, ਵੱਢੀ ਜਾਂ ਤਾਕਤ ਨਾਲ ਨਹੀਂ ਹੁੰਦੀ। ਧਰਮ ਬਦਲੀ ਤਾਂ ਮਨ ਦੇ ਵਿਸ਼ਵਾਸ ਤੇ ਹੀ ਆਧਾਰਿਤ ਹੈ। ਮੁਹੰਮਦ ਪੈਗੰਬਰ ਦਾ ਚਾਚਾ ਕਿਉਂ ਨਹੀਂ ਇਸਲਾਮ ਵਿਚ ਆ ਸਕਿਆ? ਤੂੰ ਆਖਦਾ ਹੈਂ ਕਿ ਤੇਰੇ ਧਰਮ ਵਿਚ ਬੁੱਤ ਪ੍ਰਸਤੀ ਦੀ ਕਿਸੇ ਵੀ ਰੂਪ ਵਿਚ ਆਗਿਆ ਨਹੀਂ ਹੈ। ਇਸ ਬਾਰੇ ਤੇਰੇ ਪਾਸ ਕੀ ਜਵਾਬ ਹੈ ਕਿ ਕਾਬੇ ਵਿਚ ਕਾਲੇ ਪੱਥਰ ਦੀ ਪੂਜਾ ਕੀਤੀ ਜਾਂਦੀ ਹੈ। ਹੇ ਬਾਦਸ਼ਾਹ ਤੂੰ ਏਕਤਾ ਦੀ ਗੱਲ ਕਰਦਾ ਹੈਂ ਪਰ ਤੈਨੂੰ ਪਤਾ ਨਹੀਂ ਹੈ ਕਿ ਏਕਤਾ

ਕੀ ਹੈ ? ਸਾਰੇ ਧਰਮ ਪਰਮਾਤਮਾਂ ਦੀ ਏਕਤਾ ਵਿਚ ਵਿਸ਼ਵਾਸ ਰਖਦੇ ਹਨ । ਏਕਤਾ ਦੇ ਅਰਥ ਇਥੇ ਹੀ ਸਮਾਪਤ ਨਹੀਂ ਹੋ ਜਾਂਦੇ । ਯਾਦ ਰੱਖ ਜਦੋਂ ਆਪਾ ਖਤਮ ਹੋ ਜਾਂਦਾ ਹੈ ਤਾਂ ਦਵੈਤ ਅਲੋਪ ਹੋ ਸਕਦੀ ਹੈ । ਤੱਦ ਹੀ ਸਿਰਫ ਤੌਹੀਦ ਦੇ ਵਿਸ਼ਵਾਸੀ ਹੋਇਆ ਜਾ ਸਕਦਾ ਹੈ ।

"ਮਹਾਨ ਪਰਮਾਤਮਾਂ ਆਪਣੇ ਲੋਕਾਂ ਨੂੰ ਉਹਨਾਂ ਦੇ ਵਿਕਾਸ ਤੇ ਜ਼ਰੂਰਤ ਦੇ ਪੜਾ ਅਨੁਸਾਰ ਧਰਮ ਪ੍ਰਦਾਨ ਕਰਦਾ ਹੈ । ਉਹਨਾਂ ਦਾ ਵਿਸ਼ਵਾਸ ਕਿਰਤਮ ਵਿਕਾਸ, ਜਿਵੇਂ ਵੱਖ, ਵੱਖ ਅੰਗ ਤੇ ਹਿਸੇ ਸਰੀਰ ਦੇ ਹਨ, ਤੇ ਆਧਾਰਿਤ ਹੈ । ਅੱਖਾਂ ਕੰਨ, ਮੂੰਹ, ਹੱਥ ਤੇ ਪੈਰਾਂ ਦੇ ਵੱਖ ਵੱਖ ਕੰਮ ਹਨ ਪਰ ਉਹ ਸਾਰੇ ਸਰੀਰ ਨਾਲ ਸਬੰਧਿਤ ਹਨ । ਇਸ ਤਰ੍ਹਾਂ ਸਾਰੇ ਧਰਮ ਪਰਮਾਤਮਾਂ ਦੇ ਹਨ ।"

ਗੁਰੂ ਜੀ ਨੇ ਬਾਦਸ਼ਾਹ ਨੂੰ ਬੇਨਤੀ ਕੀਤੀ ਕਿ ਕੁਝ ਮਣ ਕਾਲੀਆਂ ਮਿਰਚਾਂ ਮੰਗਵਾਵੇ । ਉਸ ਨੇ ਅਜਿਹਾ ਹੀ ਕੀਤਾ । ਗੁਰੂ ਜੀ ਨੇ ਇਨ੍ਹਾਂ ਦਾ ਢੇਰ ਲਗਵਾ ਕੇ ਅੱਗ ਲਗਵਾ ਦਿਤੀ । ਜਦੋਂ ਇਹ ਸਵਾਹ ਬਣ ਗਿਆ ਤਾਂ ਫਿਰ ਇਸ ਨੂੰ ਫੋਹਿਆ ਗਿਆ । ਜਦ ਅਜਿਹਾ ਕਰ ਹਟੇ ਤਾਂ ਤਿੰਨ ਮਿਰਚਾਂ ਸਾਬਤ ਤੇ ਅਣਜਾਲੀਆਂ ਮਿਲੀਆਂ । ਗੁਰੂ ਜੀ ਨੇ ਆਖਿਆ "ਤੈਨੂੰ ਇਸ ਵਿਚੋਂ ਜਵਾਬ ਮਿਲ ਗਿਆ ਹੈ । ਤੂੰ ਹਿੰਦੂ ਧਰਮ ਤੇ ਇਸਲਾਮ ਨੂੰ ਇਕ ਕਰਨਾ ਚਾਹੁੰਦਾ ਸੈਂ ਪਰ ਪਰਮਾਤਮਾਂ ਇਹਨਾਂ ਦੋਹਾਂ ਵਿਚੋਂ ਤੀਸਰਾ ਧਰਮ ਬਣਾਉਣਾ ਚਾਹੁੰਦਾ ਹੈ । ਯਾਦ ਰੱਖ ਜਿਹਨਾਂ

ਨੂੰ ਪਰਮਾਤਮਾਂ ਬਚਾਉਣਾ ਚਾਹੁੰਦਾ ਹੈ ਉਹਨਾਂ ਨੂੰ ਅਗਨੀ ਛੁਹ ਵੀ ਨਹੀਂ ਸਕਦੀ। ਇਸ ਤੇ ਬਾਦਸ਼ਾਹ ਨੇ ਹੁਕਮ ਦਿਤਾ ਕਿ ਗੁਰੂ ਜੀ ਨੂੰ ਜੇਲ੍ਹ ਵਿਚ ਬੰਦ ਕਰ ਦਿਓ ਤੇ ਬਾਹਰ ਪਹਿਰੇ ਲਾ ਦਿਤੇ ਕਿ ਉਹਨਾਂ ਨੂੰ ਬੱਚ ਕੇ ਚਲੇ ਜਾਣ ਤੋਂ ਰੋਕਿਆ ਜਾ ਸਕੇ।

ਇਕ ਵਾਰੀ ਫਿਰ ਔਰੰਗਜ਼ੇਬ ਨੇ ਗੁਰੂ ਜੀ ਨੂੰ ਬੁਲਾਇਆ ਤੇ ਆਖਿਆ ਕਿ ਮੈਂ ਆਪਦੀ ਹਰ ਸੇਵਾ ਕਰਾਂਗਾ ਜੇਕਰ ਆਪ ਇਸਲਾਮ ਧਾਰਨ ਕਰ ਲਓ ਨਹੀਂ ਤਾਂ ਆਪ ਨੂੰ ਬੁਰੀ ਤਰ੍ਹਾਂ ਨਾਲ ਤੰਗ ਕੀਤਾ ਜਾਵੇਗਾ।

ਗੁਰੂ ਜੀ ਨੇ ਆਖਿਆ "ਹੇ ਔਰੰਗਜ਼ੇਬ ਤੂੰ ਕੀ ਹੈਂ ਤੇ ਤੇਰੇ ਪਾਸ ਕਿਹੜੀ ਤਾਕਤ ਹੈ ਜਿਸ ਨਾਲ ਤੂੰ ਸਾਰੀ ਦੁਨੀਆਂ ਨੂੰ ਇਸਲਾਮ ਵਿਚ ਲੈ ਆਵੇਂਗਾ ? ਇਕ ਬੰਦਾ ਵੀ ਇਸਲਾਮ ਵਿਚ ਨਹੀਂ ਆਵੇਗਾ। ਤੇਰੇ ਆਪਣੇ ਅਪਰਾਧ ਜਿਹਨਾਂ ਬਾਰੇ ਸਾਰੇ ਦੇਸ਼ ਨੂੰ ਪਤਾ ਹੈ ਤੈਨੂੰ ਮਜਬੂਰ ਕਰ ਰਹੇ ਹਨ ਹੋਰ ਜ਼ੁਲਮ ਕਰੇਂ ਤਾਂ ਕਿ ਤੇਰੇ ਪਾਪਾਂ ਦਾ ਪਿਆਲਾ ਨੱਕੋ ਨੱਕ ਭਰ ਕੇ ਵਹਿ ਤੁਰੇ ਤੇ ਤੇਰੀ ਤਾਕਤ ਤੇ ਤੇਰੇ ਵੰਸ਼ ਦਾ ਸਤਿਆਨਾਸ ਤੇ ਤਬਾਹੀ ਹੋ ਜਾਵੇ। ਤੂੰ ਤਾਕਤ ਤੇ ਹੰਕਾਰ ਦੇ ਨਸ਼ੇ ਵਿਚ ਅੰਨ੍ਹਾਂ ਹੋ ਗਿਆ ਹੈਂ ਪਰ ਯਾਦ ਰੱਖ ਪਾਵਨ ਗੁਰੂ ਨਾਨਕ ਜੀ ਨੇ ਆਖਿਆ ਹੈ ਸਾਰਿਆਂ ਦੇ ਸਿਰਾਂ ਤੇ ਮੌਤ ਹੱਸ ਰਹੀ ਹੈ ਪਰ ਪਸ਼ੂ ਇਸ ਗੱਲ ਨੂੰ ਸਮਝਦੇ ਨਹੀਂ। ਹੇ ਬਾਦਸ਼ਾਹ ਇਹ ਨਾ ਭੁੱਲ ਤੂੰ ਵੀ ਅਵਸ਼ਯ ਮਰਨਾ ਹੈ। ਜੋ ਹੰਕਾਰੀ ਹੈ ਉਹ ਸਮਾਂ ਆਉਣ ਤੇ ਨਾਸ਼ ਹੋ

ਜਾਵੇਗਾ।"

ਇਹ ਸੁਣ ਕੇ ਔਰੰਗਜ਼ੇਬ ਬਹੁਤ ਗੁੱਸੇ ਵਿਚ ਆ ਗਿਆ। ਉਸ ਨੇ ਫਿਰ ਗੁਰੂ ਜੀ ਨੂੰ ਵਾਪਸ ਜੇਲ੍ਹ ਵਿਚ ਭੇਜ ਦਿਤਾ। ਔਰੰਗਜ਼ੇਬ ਨੇ ਹੁਕਮ ਜਾਰੀ ਕੀਤੇ ਕਿ ਗੁਰੂ ਜੀ ਨੂੰ ਤਸੀਹੇ ਦਿਤੇ ਜਾਣ ਜਿਨਾਂ ਚਿਰ ਉਹ ਇਸਲਾਮ ਧਾਰਨ ਨਹੀਂ ਕਰ ਲੈਂਦੇ। ਉਸ ਨੂੰ ਅਜੇ ਵੀ ਵਿਸ਼ਵਾਸ ਸੀ ਕਿ ਸ਼ਾਇਦ ਗੁਰੂ ਜੀ ਧਰਮ ਬਦਲ ਲੈਣ, ਇਸ ਲਈ ਉਹ ਸੁਨੇਹੇ ਭੇਜਦਾ ਰਿਹਾ ਤੇ ਕਈ ਤਰ੍ਹਾਂ ਦੇ ਵਾਇਦੇ ਕਰਦਾ ਰਿਹਾ ਕਿ ਇਸਲਾਮ ਧਾਰਨ ਕਰ ਲਓ ਜਾਂ ਕੋਈ ਕਰਾਮਾਤ ਵਿਖਾਓ। ਜਿੰਨੇ ਵੱਧ ਗੁਰੂ ਜੀ ਨੂੰ ਤਸੀਹੇ ਦਿਤੇ ਜਾਂਦੇ ਆਪ ਉਨੇ ਪ੍ਰਸੰਨ ਨਜ਼ਰ ਆਉਂਦੇ। ਉਹ ਹਮੇਸ਼ਾ ਬਾਦਸ਼ਾਹ ਦੇ ਹਰਕਾਰੇ ਰਾਹੀਂ ਸੁਨੇਹਾ ਭੇਜਦੇ ਕਿ ਕਰਾਮਾਤ ਵਿਖਾਉਣਾ ਜੋ ਪਰਮਾਤਮਾਂ ਦੀ ਬਖਸ਼ਿਸ ਹੈ ਪਰਮਾਤਮਾਂ ਦੇ ਗੁੱਸੇ ਨੂੰ ਆਪਣੇ ਸਿਰ ਲੈਣਾ ਹੈ। ਜੋ ਪਰਮਾਤਮਾਂ ਨੇ ਕੀਤਾ ਹੈ ਉਸ ਦੇ ਵਿਰੁਧ ਕੁਝ ਕਰਨਾ ਪਰਮਾਤਮਾਂ ਦੇ ਵਿਰੁਧ ਕੰਮ ਕਰਨਾ ਹੈ।"

ਗੁਰੂ ਜੀ ਨੇ ਆਪਣੇ ਪਰਿਵਾਰ ਨੂੰ ਖਤ ਲਿਖਿਆ ਤੇ ਇਕ ਖਾਸ ਹਰਕਾਰੇ ਪਾਸ ਭੇਜ ਦਿਤਾ। ਆਪ ਨੇ ਪਤ੍ਰ ਵਿਚ ਕਿਹਾ "ਮੈਂ ਹੁਣ ਦਿੱਲੀ ਜੇਲ੍ਹ ਵਿਚ ਹਾਂ। ਪਾਵਨ ਗੁਰੂ ਨਾਨਕ ਦੇਵ ਜੀ ਦੇ ਬਾਬਰ ਨੂੰ ਆਖੇ ਸ਼ਬਦਾਂ ਦਾ ਸਨਮਾਨ ਕਰ ਰਿਹਾ ਹਾਂ ਤੇ ਮੈਂ ਮੁਗਲ ਸਾਮਰਾਜ ਦੀਆਂ ਨੀਹਾਂ ਪੁਟਣ ਲਈ ਆਪਣੇ ਜੀਵਨ ਨੂੰ ਕੁਰਬਾਨੀ ਕਰਨ ਲਈ ਪੇਸ਼ ਕੀਤਾ ਹੈ। ਜ਼ਾਲਮ ਰਾਜ ਤੋਂ ਦੇਸ਼ ਨੂੰ ਬਚਾਉਣ ਨਾਲੋਂ ਹੋਰ ਕੋਈ ਉਚੇਰਾ ਤੇ ਭਲੇਰਾ ਕਾਰਜ ਨਹੀਂ ਹੋ ਸਕਦਾ। ਚਿੰਤਾ ਨਾ ਕਰੋ। ਗੋਬਿੰਦ ਰਾਏ ਨੂੰ ਪਾਲੋ। ਉਸ ਨੂੰ ਗੁਰੂ ਜੀ ਦਾ ਰੂਪ ਸਮਝੋ।" ਇਹ ਪਤ੍ਰ ਮਿਲਣ ਤੇ ਕੁਦਰਤੀ ਸੀ ਕਿ ਦੋਵੇਂ ਇਸਤ੍ਰੀਆਂ ਗਮ ਦੇ ਸਾਗਰ ਵਿਚ ਡੁੱਬ ਗਈਆਂ।

ਔਰੰਗਜ਼ੇਬ ਪਾਸੋਂ ਕਈ ਵਾਰੀ ਦੂਤ ਆਏ ਤੇ ਗੁਰੂ ਜੀ ਨੂੰ ਇਸਲਾਮ ਕਬੂਲ ਕਰਨ ਲਈ ਪ੍ਰੇਰਨਾ ਦਿੰਦੇ ਰਹੇ ਪਰ ਉਹਨਾਂ ਨੂੰ ਗੁਰੂ ਜੀ ਨੇ ਹਮੇਸ਼ਾ ਇਨਕਾਰ ਕੀਤਾ।

## ੪੬

ਕਈ ਵਾਰੀ ਸਿਖਾਂ ਤੋਂ ਇਲਾਵਾ ਹੋਰ ਲੋਕ ਵੀ ਗੁਰੂ ਜੀ ਦੇ ਦਰਸ਼ਨਾਂ ਨੂੰ ਉਸ ਸਥਾਨ ਤੇ ਆਉਂਦੇ ਜਿਥੇ ਆਪ ਜੀ ਨੂੰ ਕੈਦ ਕੀਤਾ ਹੋਇਆ ਸੀ। ਉਹ ਗੁਰੂ ਜੀ ਪਾਸੋਂ ਅਧਿਆਤਮਿਕ ਉਪਦੇਸ਼ ਲੈਣ ਦੀ ਆਸ ਕਰਦੇ। ਜਿਨਾਂ ਚਿਰ ਬਾਦਸ਼ਾਹ ਦੇ ਮਨ ਵਿਚ ਗੁਰੂ ਜੀ ਨੂੰ ਇਸਲਾਮ ਵਿਚ ਲਿਆਉਣ ਦੀ ਇਛਾ ਪਲਦੀ ਰਹੀ, ਉਨਾਂ ਚਿਰ ਜੇਲ੍ਹ ਤੇ ਬਹੁਤੀਆਂ ਕਰੜੀਆਂ ਰੋਕਾ ਨਹੀਂ ਸਨ। ਇਕ ਦਿਨ ਇਕ ਅਮੀਰ ਹਿੰਦੂ ਵਿਪਾਰੀ ਸਾਖੀ ਸ਼ਾਹ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਉਹ ਕਾਫੀ ਬਜ਼ੁਰਗ ਸੀ। ਗੁਰੂ ਜੀ ਨੇ ਉਸ ਪਾਸੋਂ ਉਸ ਦੇ ਕਿਤੇ ਬਾਰੇ ਪੁੱਛਿਆ। ਵਿਪਾਰੀ ਨੇ ਆਖਿਆ "ਉਹ ਕਰਜ਼ਾ ਦੇਣ ਤੇ ਹੋਰ ਵਸਤਾਂ ਵੇਚਣ ਦਾ ਵਿਪਾਰ ਕਰਦਾ ਹੈ। ਗੁਰੂ ਜੀ ਨੇ ਪੁੱਛਿਆ ਤੇਰਾ ਪਰਿਵਾਰ ਕਿੰਨਾ ਕੁ ਹੈ? ਤਾਂ ਸਾਖੀ ਸ਼ਾਹ ਨੇ ਜਵਾਬ ਦਿਤਾ ਮੇਰੇ ਤਿੰਨ ਪੁਤਰ ਹਨ ਜੋ ਕੰਮ ਦੇ ਪ੍ਰਬੰਧ ਕਰਨ ਵਿਚ ਮਦਦ ਕਰਦੇ ਹਨ। ਗੁਰੂ ਜੀ ਨੇ ਆਖਿਆ "ਮੇਰੇ ਪਿਆਰੇ ਹੁਣ ਸਮਾਂ ਹੈ ਕਿ ਤੂੰ ਆਪਣਾ ਸਾਰਾ ਕੰਮ ਕਾਰ ਤੇ ਵਿਪਾਰ ਆਪਣੇ ਪੁਤਰਾਂ ਦੇ ਹਵਾਲੇ ਕਰ ਦੇਵੇਂ ਤੇ ਆਪਾ ਉਸ ਪਰਮਾਤਮਾਂ ਲਈ ਸਮਰਪਣ ਕਰਦੇ ਜਿਸ ਨੇ ਇਹ ਖੁਸ਼ਹਾਲੀ ਬਖਸ਼ੀ ਹੈ। ਇਸ ਪਰਿਵਾਰ, ਧੰਨ ਤੇ ਅਹੁਦਿਆਂ ਨੇ ਸਰੀਰ ਤਿਆਗਣ ਮਗਰੋਂ ਕਦੇ ਵੀ ਸਾਥ ਨਹੀਂ ਦੇਣਾ।

ਤੂੰ ਆਪਣੇ ਪਰਿਵਾਰ ਤੇ ਦੁਨੀਆਂ ਪ੍ਰਤੀ ਆਪਣਾ ਫਰਜ਼ ਨਿਭਾ ਦਿਤਾ ਹੈ। ਹੁਣ ਉਚੇਰੇ ਫਰਜ਼ ਬਾਰੇ ਸੋਚੋ ਜਿਸ ਲਈ ਇਹ ਪ੍ਰਾਣੀ ਇਸ ਜਗਤ ਵਿਚ ਆਇਆ ਹੈ ਕਿ ਅਮਰਤਾ ਦੇ ਰਾਹ ਤੇ ਚੱਲ ਸਕੇ। ਫਿਰ ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਿਆ :

ਰਾਮ ਸਿਮਰ ਰਾਮ ਸਿਮਰ
ਇਹੈ ਤੇਰੈ ਕਾਜਿ ਹੈ ॥
ਮਾਇਆ ਕੋ ਸੰਗੁ ਤਿਆਗਿ
ਪ੍ਰਭ ਜੂ ਕੀ ਸਰਨਿ ਲਾਗਿ ॥
ਜਗਤ ਸੁਖ ਮਾਨੁ ਮਿਥਿਆ
ਝੂਠੋ ਸਭ ਸਾਕੁ ਹੈ ॥ ਰਹਾਉ ॥
ਸੁਪਨੇ ਜਿਉ ਧਨੁ ਪਛਾਨੁ
ਕਾਹੇ ਪਰ ਕਰਤ ਮਾਨੁ ॥
ਬਾਰੂ ਕੀ ਭੀਤਿ ਜੈਸੇ
ਬਸੁਧਾ ਕੋ ਰਾਜੁ ਹੈ ॥
ਨਾਨਕ ਜਨ ਕਹਤ ਬਾਤ
ਬਿਨਸਿ ਜੈ ਹੈ ਤੇਰੋ ਗਾਤ ॥
ਛਿਨੁ ਛਿਨੁ ਕਰਿ ਗਇਓ ਕਾਲੁ
ਤੈਸੇ ਜਾਤੁ ਆਜੁ ਹੈ ॥

(ਰਾਗ ਜੈਜਾਵੰਤੀ ਮਹਲਾ ੯)

ਸਾਖੀ ਸ਼ਾਹ ਇਹ ਉਪਦੇਸ਼ ਸੁਣ ਕੇ ਬੜਾ ਪ੍ਰਭਾਵਿਤ

ਹੋਇਆ। ਉਹ ਇਹਨਾਂ ਵਿਚਾਰਾਂ ਬਾਰੇ ਸੋਚਦਾ ਘਰ ਨੂੰ ਚਲਾ ਗਿਆ। ਰਾਤ ਨੂੰ ਉਸ ਨੇ ਸ਼ਬਦ ਵਿਚਲੇ ਉਪਦੇਸ਼ ਬਾਰੇ ਵਿਚਾਰ ਕੀਤਾ। ਉਸ ਨੇ ਮਹਿਸੂਸ ਕੀਤਾ ਕਿ ਉਸ ਨੇ ਕਾਮਯਾਬੀ ਨਾਲ ਆਪਣੇ ਫਰਜ਼ ਪੂਰੇ ਕਰ ਦਿਤੇ ਹਨ ਤੇ ਹੁਣ ਸਮਾਂ ਹੈ ਕਿ ਵਿਪਾਰ ਤੇ ਘਰ ਬਾਰੇ ਸਭ ਕੁਝ ਪੁਤਰਾਂ ਨੂੰ ਸੌਂਪ ਦੇਵੇ। ਦੁਨੀਆਂ ਦੀ ਅਤੇ ਪਦਾਰਥਾਂ ਦੀ ਨਾਸ਼ਮਾਨਤਾ ਉਸ ਨੂੰ ਕਾਫੀ ਜ਼ਿਆਦਾ ਯਥਾਰਥਿਕ ਜਾਪਣ ਲੱਗ ਪਈ।

ਅਗਲੀ ਸਵੇਰ ਫਿਰ ਉਸ ਨੇ ਬੀਤੀ ਰਾਤ ਦੇ ਵਿਚਾਰਾਂ ਬਾਰੇ ਸੋਚਿਆ। ਉਸ ਨੂੰ ਦੁਨੀਆਂ ਭਰਮ ਜਾਪੀ ਜਿਸ ਦੇ ਕਿਸੇ ਹਿਸੇ ਦੀ ਕੋਈ ਸਥਿਰਤਾ ਨਹੀਂ ਹੈ। ਸੁਖ, ਤਾਕਤ, ਸ਼ਾਨ, ਇਥੇ ਤਾਈਂ ਕਿ ਆਪਣਾ ਸਭ ਕੁਝ ਮਾਰੂਥਲ ਦੀ ਰੇਤ ਜਾਪਣ ਲੱਗੀ ਜੋ ਨਿਰੰਤਰ ਬਦਲ ਰਹੀ ਹੈ। ਪਰ ਫਿਰ ਵੀ ਉਸ ਨੇ ਇਹਨਾਂ ਚੀਜ਼ਾਂ ਨਾਲ ਮੋਹ ਦਾ ਅਨੁਭਵ ਕੀਤਾ ਤੇ ਦੁਨੀਆਂ ਲਈ ਪਿਆਰ ਅਜੇ ਵੀ ਕਾਫੀ ਜ਼ਿਆਦਾ ਸੀ। ਉਸ ਨੇ ਮਹਿਸੂਸ ਕੀਤਾ ਕਿ ਇਹਨਾਂ ਸਾਰੀਆਂ ਚੀਜ਼ਾਂ ਨਾਲ ਮੋਹ ਦੀ ਤੰਦ ਅਜੇ ਵੀ ਉਹ ਤੋੜ ਨਹੀਂ ਸਕਦਾ। ਪਰ ਨਾਲ ਹੀ ਉਸ ਨੇ ਮਹਿਸੂਸ ਕੀਤਾ ਕਿ ਇਹਨਾਂ ਨਾਲੋਂ ਵਿਛੋੜਾ ਅਨਵਾਰੀਯ ਹੈ। ਇਹ ਡਰ ਜੋ ਉਸ ਦੇ ਮਨ ਵਿਚ ਵੱਧ ਰਿਹਾ ਸੀ, ਨੇ ਉਸ ਨੂੰ ਹੋਰ ਵੀ ਬੇਚੈਨ ਕਰ ਦਿਤਾ। ਉਸ ਨੇ ਮਹਿਸੂਸ ਕੀਤਾ ਉਸ ਨੂੰ ਮਜਬੂਰਨ ਜਕੜਿਆ ਹੋਇਆ ਹੈ। ਉਹ ਤਿੰਨ ਦਿਨ ਇਸ ਉਦਾਸੀ ਦੀ ਦਸ਼ਾ ਵਿਚ ਰਿਹਾ। ਅਜਿਹੀ ਬੇਚੈਨੀ ਜਦੋਂ ਅਸਹਿ ਹੋ ਗਈ

ਤਾਂ ਉਹ ਫਿਰ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਗੁਰੂ ਜੀ ਪਾਸ ਪੁਜਦਿਆਂ ਹੀ ਉਹ ਆਪ ਜੀ ਦੇ ਚਰਨਾਂ ਵਿਚ ਡਿਗ ਪਿਆ ਤੇ ਉਸ ਦੀਆਂ ਅੱਖਾਂ ਵਿਚ ਅਥਰੂ ਵਹਿ ਤੁਰੇ। ਉਸ ਨੇ ਗੁਰੂ ਜੀ ਨੂੰ ਇਉਂ ਆਖਿਆ "ਹੇ ਦਇਆ ਦੇ ਸਾਗਰ! ਮਿਹਰਾਂ ਦੇ ਸਾਈਂ! ਤੁਹਾਨੂੰ ਮੇਰੀ ਮਾਨਸਿਕ ਹਾਲਤ ਦਾ ਪਤਾ ਹੀ ਹੈ! ਆਪ ਨੇ ਜੋ ਦੀਪਕ ਮੇਰੇ ਮਨ ਵਿਚ ਜਲਾਇਆ ਹੈ ਦਿਨ ਰਾਤ ਮੈਨੂੰ ਖਪਤ ਕਰੀ ਜਾ ਰਿਹਾ ਹੈ। ਜੋ ਹੁਣ ਠੀਕ ਸਮਝੋ ਕਰੋ। ਮੈਂ ਆਪ ਜੀ ਦੀ ਸ਼ਰਨ ਹਾਂ ਗੁਰੂਦੇਵ। ਕਿਰਪਾ ਕਰਕੇ ਸ਼ਾਂਤੀ ਬਖਸ਼ੋ। ਸਿਰਫ ਆਪ ਹੀ ਸ਼ਾਂਤੀ ਦੇ ਦਾਤਾ ਹੋ।"

ਗੁਰੂ ਜੀ ਨੂੰ ਉਸ ਬਜ਼ੁਰਗ ਤੇ ਦਇਆ ਆਈ। ਆਪ ਨੇ ਅਸ਼ੀਰਵਾਦ ਦਿੱਤੀ ਤੇ ਆਖਿਆ "ਸ਼ਾਂਤੀ ਦਾ ਨਿਵਾਸ ਸਥਾਨ ਤੁਹਾਡਾ ਦਿਲ ਹੈ। ਪਿਆਰੇ ਉਹਨਾਂ ਸਾਰਿਆਂ ਦੀ ਨਾਸ਼ਮਾਨਤਾ ਬਾਰੇ ਸੋਚੋ ਜੋ ਤੁਹਾਨੂੰ ਮੋਹੰਦੇ ਹਨ, ਜਿਹਨਾਂ ਨੂੰ ਤੁਸੀਂ ਆਪਣਾ ਸਮਝਦੇ ਹੋ। ਆਪਣੇ ਸੁਖ ਸ਼ਾਂਤੀ ਦੇ ਸੋਮੇ ਨੂੰ ਜ਼ਰਾ ਅੰਦਰ ਝਟਕਾ ਮਾਰੋ। ਇਉਂ ਕਰਨ ਨਾਲ ਮੋਹ ਦੇ ਬੰਧਨ ਟੁੱਟ ਜਾਣਗੇ ਤੇ ਭਰਮ ਜਿਸ ਰਾਹੀਂ ਅਸਤਿਯ ਸਤਿਯ ਜਾਪਦਾ ਹੈ ਦੂਰ ਹੋ ਜਾਵੇਗਾ। ਪਰਮ ਸਤਿਯ ਦੀ ਹੋਂਦ ਸਿਰਫ ਇਸ ਨਾਸ਼ਮਾਨ ਵਿਚ ਵਿਦਮਾਨ ਰਹਿ ਜਾਵੇਗੀ। ਆਪਣੀ ਕਮਾਈ ਵਿਚੋਂ ਉਨਾ ਕੁ ਹੀ ਲਓ ਜੋ ਆਪਣੇ ਜੀਵਨ ਨਿਰਬਾਹ ਲਈ ਕਾਫ਼ੀ ਹੋਵੇ। ਇਸ ਵਿਚੋਂ ਕੁਝ ਦਾਨ ਕਰੋ। ਨਾਮ ਨੂੰ ਆਪਾ ਅਰਪਣ ਕਰ ਦਿਓ ਤੇ ਮਨ ਵਿਚ ਨਾਮ ਸਿਮਰਨ ਕਰੋ। ਸਿਰਫ ਉਹੀ ਇਕ ਅਮਰ ਹੈ। ਇਹ ਆਪੇ

ਹੀ ਸ਼ਾਂਤੀ ਪ੍ਰਵਾਨ ਕਰਦਾ ਹੈ ਤੇ ਇਸ ਦਾ ਪ੍ਰਤਿਕਰਮ ਅਜਿਹਾ ਹੁੰਦਾ ਹੈ ਕਿ ਸਦੀਵੀ-ਅਨੰਦ ਪ੍ਰਾਪਤ ਹੁੰਦਾ ਹੈ।" ਫਿਰ ਗੁਰੂ ਜੀ ਨੇ ਜੈਜਾਵੰਤੀ ਰਾਗ ਵਿਚੋਂ ਦੂਸਰਾ ਸ਼ਬਦ ਉਚਾਰਿਆ—

ਰਾਮ ਭਜੁ ਰਾਮ ਭਜੁ ਜਨਮੁ ਸਿਰਾਤੁ ਹੈ ॥
ਕਹਉ ਕਹਾ ਬਾਰ ਬਾਰ
ਸਮਝਤ ਕਹ ਕਿਉ ਗਵਾਰ ॥
ਬਿਨਸਤ ਨਹ ਲਗੈ ਬਾਰ
ਓਰੇ ਸਮ ਗਾਤ ਹੈ ॥ਰਹਾਉ॥
ਸਗਲ ਭਰਮ ਡਾਰਿ ਦੇਹ
ਗੋਬਿੰਦ ਕੋ ਨਾਮੁ ਲੇਹ ॥
ਅੰਤਿ ਬਾਰ ਸੰਗਿ ਤੇਰੈ
ਇਹੋ ਏਕ ਜਾਤੁ ਹੈ ॥
ਬਿਖਿਆ ਬਿਖ ਜਿਉ ਬਿਸਾਰਿ
ਪ੍ਰਭ ਕੌ ਜਸੁ ਹੀਏ ਧਾਰ ॥
ਨਾਨਕ ਜਨ ਕਹਿ ਪੁਕਾਰ
ਅਉਸਰ ਬਿਹਾਤੁ ਹੈ ॥

(ਜੈਜਾਵੰਤੀ ਮਹੱਲਾ ੯)

ਸਿਖਾਂ ਵਿਚ ਇਹ ਵਿਸ਼ਵਾਸ ਹੈ ਕਿ ਗੁਰੂ ਤੇਗ ਬਹਾਦਰ ਜੀ ਨੂੰ ਜਦੋਂ ਔਰੰਗਜ਼ੇਬ ਨੇ ਕੈਦ ਕੀਤਾ ਹੋਇਆ ਸੀ ਤਾਂ ਆਪ ਜੀ ਨੂੰ ਕਈ ਸ਼ਰਧਾਲੂ ਸਿੱਖਾਂ ਦੇ ਘਰ ਉਪਦੇਸ਼ ਦਿੰਦੇ ਦੇਖਿਆ ਗਿਆ ਸੀ ।

ਇਸ ਸਿੱਖ ਦੇ ਪ੍ਰਸ਼ਨ ਦੇ ਉਤਰ ਵਿਚ ਗੁਰੂ ਜੀ ਨੇ ਆਖਿਆ, "ਜਿਸ ਦਾ ਆਦਿ ਹੈ ਉਸ ਦਾ ਅੰਤ ਅਵਸ਼ਯ ਹੋਵੇਗਾ। ਅਜਿਹਾ ਹੀ ਤੇਰੇ ਸਰੀਰ ਤੇ ਇਸ ਨਾਲ ਸਬੰਧਿਤ ਲੋਕਾਂ ਨਾਲ ਹੋਵੇਗਾ। ਜਦੋਂ ਤੁਸੀਂ ਸਰੀਰ ਨਾਲ ਆਪਣੀ ਸ਼ਨਾਖਤ ਕਰਦੇ ਹੋ, ਉਨਾਂ ਚਿਰ ਤੁਸੀਂ ਪੁਨਰ ਜਨਮ ਦੇ ਚੱਕਰ ਵਿਚ ਪਏ ਰਹੋਗੇ। ਕਿਉਂਕਿ ਤੁਹਾਨੂੰ ਵਾਸ਼ਨਾ ਦੇ ਭਰਮ ਨੇ ਕੁਰਾਹੇ ਪਾ ਦਿਤਾ ਹੈ ਅਤੇ ਨਿਸ਼ਾਨੇ ਤੋਂ ਦੂਰ ਤੋਰ ਦਿਤਾ ਹੈ। ਆਪਾ ਵਾਸ਼ਨਾ ਦੀਆਂ ਵਸਤਾਂ ਦੇ ਰੂਪ ਧਾਰਨ ਕਰ ਲੈਂਦਾ ਹੈ, ਜੋ ਆਪਣੇ ਸੁਭਾਵ ਅਨੁਸਾਰ ਜ਼ਹਿਰੀਲੀਆਂ ਹਨ ਤੇ ਉਹਨਾਂ ਨਾਲ ਮੋਹ ਪਾ ਲੈਂਦਾ ਹੈ।

ਮੋਹ ਦੀ ਪੀੜ ਜੋ ਪਰਿਵਰਤਨਸ਼ੀਲ ਅਤੇ ਨਾਸ਼ਮਾਨ ਵਸਤਾਂ ਜੋ ਸੁਖ ਦਾਤੀਆਂ ਜਾਪਦੀਆਂ ਹਨ ਤੋਂ ਉਹੀ ਮੁਕਤ ਹੋਵੇਗਾ ਜੋ ਇਹਨਾਂ ਵਸਤਾਂ ਨਾਲ ਜੋ ਨਾਸ਼ਮਾਨ ਹਨ, ਨਾਲੋਂ ਮੋਹ ਹਟਾ ਲਵੇਗਾ ਤੇ ਉਹ ਮੌਤ ਦੇ ਫੰਦੇ ਤੋਂ ਬੱਚ ਜਾਵੇਗਾ ਜੋ ਅਮਰ ਤੇ ਸਰਬ ਜੀਆਂ ਦੇ ਅੰਦਰ ਵਸਾਣ ਨਾਲ ਸਾਂਝ ਬਣਾ ਲਵੇਗਾ ਜੋ ਸਰੱਬਤ ਦੇ ਭਲੇ ਲਈ ਕੰਮ ਕਰਦਾ ਹੈ।" ਫਿਰ ਗੁਰੂ ਜੀ ਨੇ ਇਹ ਸ਼ਬਦ ਸੁਣਾਇਆ :

ਕਹਾ ਨਰ ਅਪਨੋ ਜਨਮੁ ਗਵਾਵੈ ॥
ਮਾਇਆ ਮਦਿ ਬਿਖਿਆ ਰਸਿ ਰਚਿਓ

ਰਾਮ ਸਰਨਿ ਨਹੀਂ ਆਵੈ ॥ਰਹਾਉ॥
ਇਹੁ ਸੰਸਾਰੁ ਸਗਲ ਹੈ ਸੁਪਨੋ
ਦੇਖਿ ਕਹਾ ਲੋਭਾਵੈ ॥
ਜੋ ਉਪਜੈ ਸੋ ਸਗਲ ਬਿਨਾਸੈ
ਰਹਨੁ ਨ ਕੋਊ ਪਾਵੈ ॥
ਮਿਥਿਆ ਤਨੁ ਸਾਚੋ ਕਰਿ ਮਾਨਿਓ
ਇਹਿ ਬਿਧਿ ਆਪੁ ਬੰਧਾਵੈ ॥
ਜਨ ਨਾਨਕ ਸੋਊ ਜਗ ਮੁਕਤਾ
ਰਾਮ ਭਜਨ ਚਿਤੁ ਲਾਵੈ ॥

(ਸਾਰੰਗ ਮਹੱਲਾ ੯)

ਭਾਵ ਜੋ ਪਰਮਾਤਮਾਂ ਦੀ ਪੂਜਾ ਕਰਕੇ ਉਸ ਨਾਲ ਜੁੜ ਜਾਂਦਾ ਹੈ, ਆਤਮ ਸਮਰਪਣ ਕਰ ਦਿੰਦਾ ਹੈ ਮੁਕਤ ਹੋ ਜਾਂਦਾ ਹੈ । ਕਿਉਂਕਿ ਪੂਜਾ ਤੇ ਉਸ ਦੇ ਗੁਣਾਂ ਨੂੰ ਗਾਇਨ ਕਰਦਿਆਂ ਉਹ ਉਸ ਪਰਮਾਤਮਾਂ ਦੀ ਮਹਾਨਤਾ ਤੇ ਅਮਰਤਾ ਤੇ ਦੂਜੇ ਪਾਸੇ ਦੁਨੀਆਂ ਦੀ ਨਾਸ਼ਮਾਨਤਾ ਦਾ ਅਨੁਭਵ ਕਰਦਾ ਹੈ । ਫਿਰ ਉਹ ਉਹਨਾਂ ਚੀਜ਼ਾਂ ਨਾਲੋਂ ਆਪਣੇ ਆਪ ਨੂੰ ਤੋੜ ਸਕਦਾ ਹੈ ਜੋ ਨਾਸ਼ਮਾਨ ਹਨ ਤੇ ਪਰਮਾਤਮਾਂ ਦੀ ਸ਼ਰਨ ਆ ਜਾਂਦਾ ਹੈ ਅਤੇ ਉਸ ਪਰਮਾਤਮਾਂ ਨਾਲ ਇਕ ਮਿਕ ਹੋ ਜਾਂਦਾ ਹੈ ਜੋ ਅਮਰ ਹੈ ।

ਵੱਖ ਵੱਖ ਸੰਪ੍ਰਦਾਵਾਂ ਦੇ ਲੋਕ ਜੇਲ੍ਹ ਵਿਚ ਗੁਰੂ ਜੀ ਦੇ ਦਰਸ਼ਨਾਂ ਨੂੰ ਜਾਂਦੇ । ਉਹਨਾਂ ਵਿਚ ਕੁਝ ਲੋਕਾਂ ਨੇ ਸਤਿਗੁਰ ਜੀ ਨੂੰ ਪੁੱਛਿਆ ਕਿ ਕਿਹੜਾ ਮਾਰਗ ਆਪ ਅਨੁਸਾਰ ਉਤਮ ਹੈ ਤੇ

ਜੋ ਪਰਮਾਤਪਾਂ ਤੱਕ ਲੈ ਜਾਵੇ। ਤਾਂ ਗੁਰੂ ਜੀ ਨੇ ਜਵਾਬ ਦਿਤਾ "ਪਰਮਾਤਮਾਂ ਸਾਰਿਆਂ ਦੇ ਦਿਲਾਂ ਵਿਚ ਵਸਦਾ ਹੈ ਤੇ ਹਰ ਦਿਲ ਦਾ ਪੂਜਣ ਲਈ ਆਪਣਾ ਵੱਖ ਮਾਰਗ ਹੈ। ਮਾਰਗ ਭਾਵੇਂ ਵਿਭਿੰਨ ਹੋਣ ਪਰ ਮੰਜ਼ਿਲ ਸਭ ਦੀ ਇਕੋ ਹੀ ਹੈ। ਅਸਲ ਵਿਚ ਸਾਰੇ ਮਾਰਗ ਇਕ ਹੀ ਹਨ।" ਫਿਰ ਗੁਰੂ ਜੀ ਨੇ ਹੇਠ ਲਿਖਿਆ ਸਲੋਕ ਉਚਾਰਿਆ :

ਘਟਿ ਘਟਿ ਮੈ ਹਰਿ ਜੂ ਵਸੈ
ਸੰਤਨ ਕਹਿਓ ਪੁਕਾਰ ॥
ਕਹ ਨਾਨਕ ਤਿਹ ਭਜੁ ਮਨਾ
ਭਉਨਿਧਿ ਉਤਰਹਿ ਪਾਰਿ ॥੧੨॥

## ੪੮

ਉਹਨਾਂ ਦਿਨਾਂ ਵਿਚ ਰਾਜਧਾਨੀ ਦੇ ਵਾਸੀ, ਸਵਾਰਥੀ ਇਛਾਵਾਂ ਮਗਰ ਲਗੇ, ਵੱਡੇ ਅਫਸਰਾਂ ਦੀ ਖੁਸ਼ੀ ਲੈਣ ਲਈ ਇਕ ਦੂਸਰੇ ਦੀਆਂ ਚੁਗਲੀਆਂ ਕਰਦੇ ਸਨ। ਉਹਨਾਂ ਦੇ ਨਿਜੀ ਜੀਵਨ ਕਾਫੀ ਖਰਾਬ ਤੇ ਅਨੈਤਿਕ ਸਨ । ਗੁਰੂ ਜੀ ਉਪਦੇਸ਼ ਦਿੰਦਿਆਂ ਇਹ ਸਭ ਕੁਝ ਆਪਣੇ ਨਾਮ ਨਾਲ ਜੋੜ ਲੈਂਦੇ ਹਨ। ਲੋਕਾਂ ਵਿਚ ਔਗੁਣ ਲੱਭਣ ਦੀ ਥਾਂ ਸਤਿਗੁਰ ਜੀ ਆਪਣੇ ਆਪ ਨੂੰ ਸੰਬੋਧਨ ਕਰਦੇ ਹਨ।

ਇਸ ਮੌਕੇ ਤੇ ਦਿੱਲੀ ਦੇ ਲੋਕਾਂ ਦੇ ਆਮ ਝੁਕਾ ਨੂੰ ਦੇਖਕੇ

ਆਪ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਨ ਕੀਤਾ :

ਮਨ ਕਰਿ ਕਬਹੂ ਨ
ਹਰਿ ਗੁਨ ਗਾਇਓ ॥
ਬਿਖਿਆ ਸਕਤਿ ਰਹਿਓ ਨਿਸਬਾਸੁਰ
ਕੀਨੋ ਅਪਨੋ ਭਾਇਓ ॥ਰਹਾਉ॥
ਗੁਰ ਉਪਦੇਸ਼ ਸੁਨਿਓ ਨਹ ਕਾਨਨਿ
ਪਰ ਦਾਰਾ ਲਪਟਾਇਓ ॥
ਪਰ ਨਿੰਦਿਆ ਕਾਰਨਿ ਬਹੁ ਧਾਵਤ
ਸਮਝਿਓ ਨਹ ਸਮਝਾਇਓ ॥
ਕਹਾ ਕਹਉ ਮੈਂ ਅਪਨੀ ਕਰਨੀ
ਜਿਹ ਬਿਧਿ ਜਨਮੁ ਗਵਾਇਓ
ਕਹਿ ਨਾਨਕ ਸਭ ਅਉਗਨ ਮੋ ਮੈ
ਰਾਖਿ ਲੇਹੁ ਸਰਨਾਇਓ ॥

(ਸਰੰਗ ਮਹੱਲਾ ੯)

## ੪੯

## ਜੇਲ੍ਹ ਦੇ ਮੁੱਖ ਦਰੋਗੇ ਨਾਲ ਵਿਚਾਰ ਵਟਾਂਦਰਾ

ਇਕ ਦਿਨ ਜੇਲ੍ਹ ਦਾ ਮੁੱਖੀ ਦਰੋਗਾ ਜੋ ਮੁਸਲਮਾਨ ਸੀ ਗੁਰੂ ਜੀ ਨੂੰ ਆਖਣ ਲੱਗਾ "ਬਾਦਸ਼ਾਹ ਚਾਹੁੰਦਾ ਹੈ ਤੁਸੀਂ ਇਸਲਾਮ ਧਾਰਨ ਕਰ ਲਉ। ਜੇਕਰ ਆਪ ਇਹ ਕਰਨ ਲਈ ਤਿਆਰ ਨਹੀਂ ਤਾਂ ਆਪਣੇ ਆਪ ਨੂੰ ਪਵਿਤ੍ਰ ਮਨੁਖ ਤੇ ਆਪਣੇ

ਅਧਿਆਤਮਵਾਦੀਆਂ ਵਿਚ ਉਚ ਦਰਜੇ ਦੇ ਸਿੱਧ ਕਰਨ ਲਈ ਕਰਾਮਾਤ ਵਿਖਾਓ । ਮੈਨੂੰ ਪਤਾ ਹੈ ਆਪ ਜੀ ਮਹਾਨ ਅਧਿਆਤਮਿਕ ਤੇ ਪਵਿਤ੍ਰ ਵਿਅਕਤੀ ਹੋ ਜਿਹਨਾਂ ਤੇ ਪਰਮਾਤਮਾਂ ਦੀ ਬੜੀ ਰਹਿਮਤ ਹੈ। ਮੈਂ ਰੋਜ਼ ਜੇਲ੍ਹ ਵਿਚ ਵਾਪਰਦੀਆਂ ਅਦਭੁਤ ਘਟਨਾਵਾਂ ਦੇਖਦਾ ਹਾਂ। ਤੁਸੀਂ ਬਾਦਸ਼ਾਹ ਦੀ ਹਾਜ਼ਰੀ ਵਿਚ ਕੋਈ ਅਜਿਹਾ ਮਹਾਨ ਕਾਰਨਾਮਾ ਕਿਉਂ ਨਹੀਂ ਕਰਦੇ ਤਾਂ ਕਿ ਉਹ ਆਪ ਨੂੰ ਤੰਗ ਕਰਨਾ ਬੰਦ ਕਰੇ, ਜਾਂ ਰਿਹਾ ਕਰ ਦੇਵੇ।"

ਗੁਰੂ ਜੀ ਨੇ ਜਵਾਬ ਦਿਤਾ "ਕਰਾਮਾਤ ਦਾ ਭਾਵ ਹੈ ਪਰਮਾਤਮਾਂ ਦੀ ਕਿਰਪਾ ਜਾਂ ਬਖਸ਼ਿਸ਼। ਉਸ ਦੀ ਕਿਰਪਾ ਮਦਾਰੀਆਂ ਵਾਂਗ ਦਿਖਾਵਾ ਕਰਨ ਲਈ ਨਹੀਂ ਹੈ। ਪਰਮਾਤਮਾਂ ਦੀ ਬਖਸ਼ਿਸ਼ ਦਾ ਅਜਿਹਾ ਗਲਤ ਪ੍ਰਯੋਗ ਉਸ ਨੂੰ ਗੁੱਸੇ ਵਿਚ ਲਿਆ ਦਿੰਦਾ ਹੈ।" ਦਰੋਗੇ ਨੇ ਫਿਰ ਆਖਿਆ, "ਪਰ ਕੋਈ ਨੁਕਸਾਨ ਨਹੀਂ ਹੁੰਦਾ ਜੇਕਰ ਤੁਸੀਂ ਕਰਾਮਾਤ ਵਿਖਾ ਦਿਓ ?" ਗੁਰੂ ਜੀ ਮੁਸਕਰਾਏ ਤੇ ਆਖਣ ਲੱਗੇ, "ਮੈਨੂੰ ਕਰਾਮਾਤ ਵਿਖਾਉਣ ਦੀ ਕੋਈ ਲੋੜ ਨਹੀਂ ਹੈ। ਰੋਜ਼ ਹੀ ਮਹਾਨ ਮੌਜਜ਼ੇਹ ਵਾਪਰ ਰਹੇ ਹਨ। ਕੀ ਇਹ ਮਹਾਨ ਮੌਜਜ਼ੇਹ ਨਹੀਂ ਹੈ ਕਿ ਬਾਦਸ਼ਾਹ ਆਪਣੀ ਮੌਤ ਨੂੰ ਭੁੱਲੀ ਬੈਠਾ ਹੈ ਤੇ ਲੋਕਾਂ ਨੂੰ ਮਰਵਾ ਰਿਹਾ ਹੈ ।" ਦਰੋਗਾ ਜੋ ਗੁਰੂ ਜੀ ਦਾ ਪ੍ਰਸ਼ੰਸਕ ਸੀ, ਆਖਣ ਲਗਾ, "ਜੇਕਰ ਬਾਦਸ਼ਾਹ ਨੇ ਆਪ ਨੂੰ ਕਤਲ ਕਰਨ ਦਾ ਹੁਕਮ ਦੇ ਦਿਤਾ ਤਾਂ ਇਹ ਮਹਾਨ ਦੁਖਾਂਤ ਹੋਵੇਗਾ ।" ਗੁਰੂ ਜੀ ਨੇ

ਆਖਿਆ, "ਪਿਆਰੇ ਕੀ ਇਹ ਦੁਨੀਆਂ ਹੀ ਦੁਖਾਂਤ ਨਹੀਂ ਹੈ ? ਸਿਰਫ ਅਗਿਆਨੀ ਇਸ ਦੇ ਉਲਟ ਸੋਚਦੇ ਹਨ ।"

ਦਰੋਗਾ ਬਹੁਤ ਪ੍ਰਭਾਵਿਤ ਹੋਇਆ ਤੇ ਗੁਰੂ ਜੀ ਦੇ ਚਰਨ ਛੋਹ ਲਏ ਤੇ ਫਿਰ ਆਖਣ ਲੱਗਾ, "ਗੁਰੂ ਜੀ ਪਰਮਾਤਮਾਂ ਜੋ ਮਹਾਨ ਹੈ ਉਸ ਪਾਸ ਤਰਸ ਲਈ ਅਰਦਾਸ ਕਰੋ, ਕਿਉਂਕਿ ਆਪ ਜੀ ਤੇ ਪਹਿਲਾਂ ਹੀ ਬੜੀ ਬਖਸ਼ਿਸ਼ ਹੈ ਤਾਂ ਕਿ ਆਪ ਨੂੰ ਹੋਰ ਕਸ਼ਟ ਨਾ ਸਹਿਣਾ ਪਵੇ ।" ਗੁਰੂ ਜੀ ਨੇ ਆਖਿਆ, "ਪਿਆਰੇ ਕੀ ਸਾਨੂੰ ਲੋੜ ਹੈ ਕਿ ਅਸੀਂ ਮਿਹਰਾਂ ਦੇ ਦਾਤੇ ਪਰਮਾਤਮਾਂ ਪਾਸ ਤਰਸ ਤੇ ਮਿਹਰ ਲਈ ਅਰਦਾਸ ਕਰੀਏ ? ਉਹ ਸਾਰਿਆਂ ਦਾ ਭਲਾ ਲੋੜਦਾ ਹੈ । ਦੁੱਖ ਵੀ ਉਸ ਦੇ ਹੁਕਮ ਵਿਚ ਹਨ । ਇਹਨਾਂ ਦੁੱਖਾਂ ਦੀ ਨਵਿਰਤੀ ਲਈ ਅਰਦਾਸ ਕਰਨਾ ਉਸ ਦੇ ਹੁਕਮ ਦੇ ਉਲਟ ਚੱਲਣਾ ਹੈ । ਸ਼ਰਧਾਲੂ ਨੂੰ ਉਸ ਦੇ ਭਾਣੇ ਵਿਚ ਰਹਿਣਾ ਚਾਹੀਦਾ ਹੈ ਤੇ ਦੁੱਖਾਂ ਦੇ ਆਉਣ ਤੇ ਅਸੰਤੁਸ਼ਟ ਨਹੀਂ ਹੋਣਾ ਚਾਹੀਦਾ ਕਿਉਂਕਿ ਇਹ ਵੀ ਪਿਆਰੇ ਦੀ ਦਾਤ ਹੈ । ਸੱਚੇ ਸੇਵਕ ਦਾ ਪਰਮ ਧਰਮ ਹੈ ਉਸ ਦੇ ਭਾਣੇ ਵਿਚ ਆਤਮ ਸਮਰਪਣ ।"

ਦਰੋਗੇ ਦੀਆਂ ਅੱਖਾਂ 'ਚੋਂ ਅਥਰੂ ਵਹਿ ਤੁਰੇ ਉਹ ਗੁਰੂ ਜੀ ਦੇ ਸਾਹਮਣੇ ਹੱਥ ਜੋੜ ਕੇ ਬੈਠ ਗਿਆ । ਫਿਰ ਭਾਵਕ ਹੋਇਆ ਭਰੀ ਹੋਈ ਆਵਾਜ਼ ਨਾਲ ਗੁਰੂ ਜੀ ਪਾਸੋਂ ਪੁੱਛਣ ਲਗਾ ਕਿ ਦਸੋ ਪਰਮਾਤਮਾਂ ਆਪਣਿਆਂ ਨੂੰ ਦੁੱਖੀ ਕਿਉਂ ਕਰਦਾ ਹੈ ? ਗੁਰੂ ਜੀ ਨੇ ਜਵਾਬ ਦਿਤਾ, "ਸਿਰਫ ਪਰਮਾਤਮਾਂ ਹੀ ਆਪਣੇ ਸੇਵਕਾਂ

ਨੂੰ ਸ਼ੁਧ ਕਰ ਸਕਦਾ ਹੈ ਅਤੇ ਹਉਮੈ ਅਤੇ ਭਰਮ ਦਾ ਨਾਸ਼ ਕਰ ਸਕਦਾ ਹੈ । ਕਸ਼ਟਾਂ ਰਾਹੀਂ ਹੀ ਪਰਮਾਤਮਾਂ ਸਭ ਕੁਝ ਜਲਾ ਕੇ ਆਪਣੇ ਸੇਵਕਾਂ ਨੂੰ ਸ਼ੁੱਧ ਕਰਦਾ ਹੈ । ਇਸ ਲਈ ਸੇਵਕ ਨੂੰ ਜੋ ਕਸ਼ਟ ਮਿਲਦੇ ਹਨ ਪਰਮਾਤਮਾਂ ਦੀ ਬਖਸ਼ਿਸ਼ ਸਮਝ ਕੇ ਸਵੀਕਾਰ ਕਰਨੇ ਚਾਹੀਦੇ ਹਨ ।"

ਦਰੋਗੇ ਪਾਸ ਹੁਣ ਹੋਰ ਕਹਿਣ ਲਈ ਕੁਝ ਨਹੀਂ ਸੀ । ਉਹ ਮੰਤ੍ਰ ਮੁਗਧ ਹੋ ਗਿਆ ।

## ੫੦

ਇਕ ਦਿਨ ਗੁਰੂ ਜੀ ਦਾ ਸ਼ਰਧਾਲੂ ਸਿੱਖ ਭਾਈ ਮਤੀ ਦਾਸ ਹੱਥ ਜੋੜ ਕੇ ਗੁਰੂ ਜੀ ਪਾਸ ਆਇਆ ਤੇ ਆਖਣ ਲੱਗਾ "ਸਚੇ ਪਾਤਸ਼ਾਹ ਇਹ ਹੁਣ ਅਸਹਿ ਹੋ ਗਿਆ ਹੈ । ਮੈਨੂੰ ਹੁਕਮ ਕਰੋ ਤਾਂ ਕਿ ਮੈਂ ਬਾਦਸ਼ਾਹ ਤੇ ਇਸ ਦੇ ਮੌਲਵੀਆਂ ਨੂੰ ਤਬਾਹ ਕਰ ਦਿਆਂ। ਦਿੱਲੀ ਦੀ ਇਟ ਨਾਲ ਇਟ ਖੜਕਾ ਦਿਆਂ । ਮੈਥੋਂ ਇਹ ਨਹੀਂ ਦੇਖਿਆ ਜਾਂਦਾ ਕਿ ਪਾਵਨ ਸਤਿਗੁਰੂ ਜੀ ਨੂੰ ਇਨੇ ਤਸੀਹੇ ਦਿਤੇ ਜਾਣ ।"

ਗੁਰੂ ਜੀ ਨੇ ਆਖਿਆ, "ਪਿਆਰੇ ਇਨਾਂ ਬਲ ਕਿਥੋਂ ਪ੍ਰਾਪਤ ਕੀਤਾ ਹੈ ? ਤਾਂ ਭਾਈ ਮਤੀ ਦਾਸ ਨੇ ਗੁਰੂ ਜੀ ਦੇ ਚਰਨਾਂ ਵੱਲ ਇਸ਼ਾਰਾ ਕਰਦਿਆਂ ਆਖਿਆ, "ਮਹਾਰਾਜ ਦੇ ਪਾਵਨ ਚਰਨਾਂ 'ਚੋਂ"" । ਮਤੀ ਦਾਸ ਨੇ ਆਪਣਾ ਸਿਰ ਗੁਰੂ ਜੀ ਦੇ ਚਰਨਾਂ

ਵਿਚ ਰੱਖ ਦਿਤਾ । ਗੁਰੂ ਜੀ ਨੇ ਆਖਿਆ, "ਫਿਰ ਇਹਨਾਂ ਚਰਨਾਂ ਨੂੰ ਮੱਥਾ ਟੇਕੋ ।" ਮਤੀ ਦਾਸ ਨੇ ਗੁਰੂ ਜੀ ਦੇ ਚਰਨਾਂ ਤੇ ਸੀਸ ਰਖਿਆ, ਦੇਖਦਿਆਂ ਹੀ ਉਸ ਦਾ ਸਾਰਾ ਬਲ ਜਿਸ ਨਾਲ ਉਹ ਬਾਦਸ਼ਾਹ ਤੇ ਹੋਰਨਾਂ ਨੂੰ ਨਸ਼ਟ ਕਰਨ ਬਾਰੇ ਸੋਚਦਾ ਸੀ ਜਾਂਦਾ ਰਿਹਾ । ਫਿਰ ਉਹ ਗੁਰੂ ਜੀ ਦੀ ਹਜ਼ੂਰੀ ਵਿਚ ਹੱਥ ਜੋੜ ਕੇ ਖਲੋ ਗਿਆ । ਗੁਰੂ ਜੀ ਨੇ ਮੁਸਕਰਾਉਂਦਿਆਂ ਫਿਰ ਆਖਿਆ, "ਪਾਵਨ ਸਤਿਗੁਰੂ ਨਾਨਕ ਦੇਵ ਜੀ ਦੇ ਵਰ ਦਾ ਅਸਰ ਉਨਾਂ ਚਿਰ ਖਤਮ ਨਹੀਂ ਹੋਣਾ ਜਿਨਾਂ ਚਿਰ ਮੈਂ ਆਤਮ ਬਲੀਦਾਨ ਨਾ ਕਰਾਂ । ਦੇਸ਼ ਬੜੇ ਕਸ਼ਟ 'ਚੋਂ ਗੁਜ਼ਰ ਰਿਹਾ ਹੈ । ਸੋ ਹੁਣ ਸਮਾਂ ਹੈ ਕਿ ਇਸ ਰਾਜ ਦਾ ਖਾਤਮਾ ਕਰ ਦਿਤਾ ਜਾਵੇ ।" ਫਿਰ ਗੁਰੂ ਜੀ ਨੇ ਮਤੀ ਦਾਸ ਨੂੰ ਇਕ ਨਜ਼ਾਰਾ ਵਿਖਾਇਆ ਉਸ ਨੂੰ ਵੀ ਗੁਰੂ ਜੀ ਵਾਂਗ ਸ਼ਹੀਦ ਕੀਤਾ ਜਾ ਰਿਹਾ ਸੀ । ਗੁਰੂ ਜੀ ਨੇ ਫਿਰ ਆਖਿਆ, "ਪਿਆਰੇ ਮਤੀ ਦਾਸ ਹੁਣ ਸਮਾਂ ਆ ਗਿਆ ਹੈ ਜਦੋਂ ਪਰਮਾਤਮਾਂ ਦੇ ਹੁਕਮ ਨੂੰ ਪੂਰਾ ਕਰਨ ਵਿਚ ਅਸੀਂ ਆਪਣੀਆਂ ਜਾਨਾਂ ਖੁਸ਼ੀ ਖੁਸ਼ੀ ਦੇ ਕੇ ਨਿਮਾਣਾ ਯੋਗਦਾਨ ਦੇਣਾ ਹੈ ਤੇ ਖੁਸ਼ੀ ਨਾਲ ਪ੍ਰਭੂ ਦੇ ਹੁਕਮ ਵਿਚ ਰਹਿਣਾ ਹੈ ।" ਮਤੀ ਦਾਸ ਖੁਸ਼ ਤੇ ਸੰਤੁਸ਼ਟ ਹੋ ਗਿਆ ।

ਫਿਰ ਭਾਈ ਗੁਰਦਿੱਤਾ ਗੁਰੂ ਜੀ ਦੇ ਚਰਨਾਂ ਤੇ ਢੇ ਪਿਆ ਤੇ ਆਖਣ ਲੱਗਾ ਮੈਨੂੰ ਗੁਰੂ ਜੀ ਆਪਣੇ ਨਾਲੋਂ ਪਹਿਲਾਂ ਸਰੀਰ ਤਿਆਗਣ ਦੀ ਆਗਿਆ ਦਿਓ । ਗੁਰੂ ਜੀ ਨੇ ਉਤਰ ਦਿਤਾ, "ਪਹਿਲਾਂ ਮਤੀ ਦਾਸ ਸਰੀਰ ਤਿਆਗੇਗਾ ਤੇ ਤੂੰ ਮੇਰੇ

ਮਗਰੋਂ ਸਰੀਰ ਤਿਆਗੇਂਗਾ। ਪਰਮਾਤਮਾਂ ਦੇ ਭਾਣੇ ਵਿਚ ਰਹੋ। ਉਸ ਵਿਚ ਰਹਿ ਕੇ ਹੀ ਸਦੀਵੀ ਅਨੰਦ ਤੇ ਸ਼ਾਂਤੀ ਮਿਲ ਸਕਦੀ ਹੈ।"

ਇਸ ਗੱਲ ਬਾਤ ਨੂੰ ਕੋਈ ਚੋਰੀ ਸੁਣ ਰਿਹਾ ਸੀ ਤੇ ਫਿਰ ਇਸ ਦੀ ਰਿਪੋਟ ਬਾਦਸ਼ਾਹ ਨੂੰ ਦੇ ਦਿਤੀ। ਅਗਲੇ ਦਿਨ ਔਰੰਗਜ਼ੇਬ ਨੇ ਮਤੀ ਦਾਸ ਨੂੰ ਸ਼ਹੀਦ ਕਰਨ ਦਾ ਹੁਕਮ ਦੇ ਦਿਤਾ। ਇਸ ਨੂੰ ਦੋ ਥੰਮਾਂ ਵਿਚਾਲੇ ਬੰਨ੍ਹ ਕੇ ਚੀਰ ਕੇ ਦੋ ਫਾੜ ਕਰਨਾ ਸੀ। ਇਹ ਹੁਕਮ ਭਾਈ ਮਤੀ ਦਾਸ ਨੂੰ ਗੁਰੂ ਤੇਗ ਬਹਾਦਰ ਜੀ ਦੀ ਹਾਜ਼ਰੀ ਵਿਚ ਸੁਣਾਇਆ ਗਿਆ। ਜਾਂ ਉਹ ਇਸਲਾਮ ਸਵੀਕਾਰ ਕਰੇ ਜਾਂ ਆਰੇ ਨਾਲ ਦੋ ਫਾੜ ਕਰ ਦਿਤਾ ਜਾਵੇਗਾ। ਇਹ ਸੁਣਕੇ ਮਤੀ ਦਾਸ ਦਾ ਚਿਹਰਾ ਖੁਸ਼ੀ ਨਾਲ ਖਿਲ ਗਿਆ। ਉਸ ਨੇ ਗੁਰੂ ਜੀ ਦੇ ਚਰਨ ਛੂਹੇ ਤੇ ਆਖਿਆ, "ਹੇ ਸੱਚੇ ਪਾਤਸ਼ਾਹ! ਆਪ ਦੀ ਦਇਆ ਤੇ ਅਸੀਸ ਨਾਲ ਮੈਨੂੰ ਇਹ ਉਚੇਚਾ ਮਾਣ ਮਿਲਿਆ ਹੈ ਕਿ ਮੈਂ ਆਪ ਨਾਲੋਂ ਪਹਿਲਾਂ ਜਾਵਾਂ ਤੇ ਜ਼ੁਲਮੀ ਤੇ ਅਨਿਆਕਾਰੀ ਰਾਜ ਨੂੰ ਨਸ਼ਟ ਕਰਨ ਲਈ ਮਦਦ ਦਿਆਂ। ਹੇ ਸੱਚੇ ਪਾਤਸ਼ਾਹ! ਆਪ ਦੀ ਬਖਸ਼ਿਸ਼ ਨਾਲ ਮੈਂ ਮੌਤ ਦਾ ਸਾਗਰ ਪਾਰ ਕਰ ਲਵਾਂਗਾ।"

ਇਹ ਆਖਣ ਮਗਰੋਂ ਮਹਾਨ ਸੰਤ ਭਾਈ ਮਤੀ ਦਾਸ ਨੇ ਆਪਣਾ ਆਪ ਜਲਾਦ ਦੇ ਹਵਾਲੇ ਕਰ ਦਿਤਾ। ਉਸ ਨੂੰ ਦੋ ਥੰਮਾਂ ਵਿਚ ਬੰਨ ਲਿਆ ਗਿਆ। ਜਦੋਂ ਆਰਾ ਉਸ ਦੇ ਸੀਸ ਤੇ ਚੱਲਣ ਲੱਗਾ ਤਾਂ ਉਸ ਨੇ ਸ਼ਾਂਤੀ ਤੇ ਦ੍ਰਿੜ੍ਹਤਾ ਨਾਲ 'ਇਕ

ਉਅੰਕਾਰ' ਉਚਾਰਿਆ ਤੇ ਜਪੁਜੀ ਦਾ ਪਾਠ ਕਰਨਾ ਸ਼ੁਰੂ ਕਰ ਦਿਤਾ। ਆਖਿਆ ਜਾਂਦਾ ਹੈ ਕਿ ਸਰੀਰ ਦੇ ਦੋ ਹਿੱਸੇ ਹੋਣ ਤੋਂ ਮਗਰੋਂ ਵੀ ਜਪੁਜੀ ਦਾ ਪਾਠ ਸੁਣਾਈ ਦਿੰਦਾ ਰਿਹਾ ਜਿਨਾਂ ਚਿਰ ਭੋਗ ਨਾ ਪੈ ਗਿਆ । ਸੋ ਇਸ ਤਰ੍ਹਾਂ ਪਹਿਲੀ ਸ਼ਹੀਦੀ ਹੋਈ। ਉਥੇ ਸੂਲਰ ਜੋ ਹਾਜ਼ਰ ਸਨ, ਸਮੇਤ ਮੁਸਲਮਾਨਾਂ ਦੇ, ਉਹਨਾਂ ਨੇ ਅਥਰੂ ਵਹਾਏ ਤੇ ਭੈ ਨਾਲ ਕੰਬ ਗਏ । ਇਥੇ ਤਾਈਂ ਕਿ ਮੁਸਲਮਾਨ ਵੀ ਆਖਣ ਲੱਗ ਪਏ ਕਿ ਮੁਗਲ ਰਾਜ ਦਾ ਹੁਣ ਅੰਤਿਮ ਸਮਾਂ ਆ ਗਿਆ ਹੈ।

ਇਸ ਘਟਨਾ ਮਗਰੋਂ ਗੁਰੂ ਜੀ ਦੇ ਹੋਰ ਸੇਵਕ ਕਾਫੀ ਘਬਰਾ ਗਏ। ਉਹਨਾਂ ਦੇ ਮਨ ਦੀ ਬੁੱਝ ਕੇ ਗੁਰੂ ਜੀ ਨੇ ਉਹਨਾਂ ਨੂੰ ਆਖਿਆ ਕਿ ਇਥੋਂ ਚਲੇ ਜਾਓ। ਉਹਨਾਂ ਨੇ ਨਿਮਰਤਾ ਨਾਲ ਹੱਥਾਂ ਤੇ ਪੈਰਾਂ ਵਿਚ ਪਈਆਂ ਬੇੜੀਆਂ ਵੱਲ ਇਸ਼ਾਰਾ ਕੀਤਾ। ਰਾਤ ਨੂੰ ਫਿਰ ਗੁਰੂ ਜੀ ਨੇ ਉਹਨਾਂ ਨੂੰ ਜਾਣ ਲਈ ਆਖਿਆ, ਇਹਨਾਂ ਸ਼ਬਦਾਂ ਦੇ ਕਹਿਣ ਦੀ ਦੇਰ ਸੀ ਕਿ ਹੱਥਕੜੀਆਂ ਬੇੜੀਆਂ ਖੁਲ੍ਹ ਕੇ ਡਿਗ ਪਈਆਂ ਤੇ ਦਰਵਾਜ਼ੇ ਖੁਲ੍ਹੇ ਨਜ਼ਰੀ ਆਏ । ਉਹਨਾਂ ਵਿਚ ਤਿਨਾਂ ਨੇ ਸਤਿਗੁਰ ਜੀ ਨੂੰ ਨਮਸਕਾਰ ਕੀਤੀ ਪੈਰੀਂ ਹੱਥ ਲਾਇਆ ਅਤੇ ਚੁੱਪ ਚਾਪ ਤੁਰ ਗਏ । ਖੈਰ ਭਾਈ ਗੁਰਦਿੱਤਾ ਜੀ ਨਾ ਗਏ ਤੇ ਗੁਰੂ ਜੀ ਦੇ ਨਾਲ ਰਹੇ।

ਅਗਲੇ ਦਿਨ ਇਹਨਾਂ ਤਿਨਾਂ ਸਿਖਾਂ ਦੇ ਬੱਚ ਕੇ ਨਿਕਲ ਜਾਣ ਦੀ ਖਬਰ ਬਾਦਸ਼ਾਹ ਨੂੰ ਦਿਤੀ ਤਾਂ ਉਹ ਹੋਰ ਵੀ ਗੁੱਸੇ ਵਿਚ ਆ ਗਿਆ। ਉਸ ਨੇ ਸੋਚਿਆ ਕਿ ਮਤੀ ਦਾਸ ਦੇ ਕਤਲ

ਨਾਲ ਸ਼ਾਇਦ ਗੁਰੂ ਜੀ ਡਰ ਜਾਣ ਤੇ ਆਖ਼ਿਰ ਇਸਲਾਮ ਕਬੂਲ ਕਰ ਲੈਣ।

## ੫੧

ਦੋ ਦਿਨਾਂ ਮਗਰੋਂ ਬਾਦਸ਼ਾਹ ਨੂੰ ਰਿਪੋਟ ਕੀਤੀ ਗਈ ਕਿ ਗੁਰੂ ਜੀ ਉਸ ਘਰ ਦੇ ਸਿਖਰ ਖੜ੍ਹੇ ਸਨ ਜਿਥੇ ਉਹਨਾਂ ਨੂੰ ਕੈਦ ਕੀਤਾ ਹੋਇਆ ਹੈ ਅਤੇ ਉਹਨਾਂ ਉਪਰ ਦੋਸ਼ ਲਾਇਆ ਕਿ ਕਾਜ਼ੀ, ਜਿਸ ਦਾ ਘਰ ਨੇੜੇ ਸੀ, ਤੇ ਜੇਲ੍ਹ ਦੇ ਪੱਛਮ ਵੱਲ ਸਥਿਤ ਸੀ, ਦੇ ਜ਼ਨਾਨਖਾਨੇ ਵਲ ਦੇਖ ਰਹੇ ਸਨ।

ਔਰੰਗਜ਼ੇਬ ਨੇ ਗੁਰੂ ਜੀ ਨੂੰ ਬੁਲਾਇਆ ਤੇ ਉਹਨਾਂ ਨੂੰ ਆਪਣੇ ਵਿਹਾਰ ਬਾਰੇ ਸਫਾਈ ਪੇਸ਼ ਕਰਨ ਲਈ ਆਖਿਆ ਗਿਆ। ਬਾਦਸ਼ਾਹ ਨੇ ਆਖਿਆ, "ਕੀ ਇਹ ਠੀਕ ਹੈ ਕਿ ਆਪ ਹੋਰ ਲੋਕਾਂ ਦੇ ਜ਼ਨਾਨਖਾਨੇ ਵੱਲ ਤਕੋ ?" ਗੁਰੂ ਜੀ ਨੇ ਆਖਿਆ, "ਮੈਂ ਪੱਛਮ ਵੱਲ ਦੇਖ ਰਿਹਾ ਸਾਂ। ਉਸ ਦਿਸ਼ਾ ਵਲ ਜਿਧਰੋਂ ਉਹ ਔਣਗੇ ਜੋ ਜ਼ਨਾਨਖਾਨੇ ਵਿਚ ਵੀ ਦੇਖਣਗੇ।" ਔਰੰਗਜ਼ੇਬ ਨੇ ਫਿਰ ਪੁਛਿਆ ਕਿ ਉਹ ਤਿੰਨ ਕਿਸ ਤਰ੍ਹਾਂ ਨਿਕਲ ਕੇ ਚਲੇ ਗਏ ਹਨ। ਤਾਂ ਗੁਰੂ ਜੀ ਨੇ ਪੰਚਮ ਪਾਦਸ਼ਾਹ ਦੇ ਵਾਕ ਕਹੇ :

ਮਉਲਾ ਖੇਲ ਕਰੇ ਸਭਿ ਆਪੈ
ਇਕ ਕਢਹਿ ਇਕ ਲਹਰ ਬਿਆਪੈ ॥

ਜਿਸ ਮਹਾਨ ਪਰਮਾਤਮਾਂ ਨੇ ਉਹਨਾਂ ਨੂੰ ਪੈਦਾ ਕੀਤਾ ਹੈ

ਉਹਨਾਂ ਨੂੰ ਜੇਲ੍ਹ 'ਚੋਂ ਵੀ ਬਚਾ ਲਿਆ। ਤੁਸੀਂ ਹੁਣ ਉਹਨਾਂ ਨੂੰ ਕੀ ਕਰਨਾ ਹੈ ? ਤੁਹਾਡਾ ਕੰਮ ਤਾਂ ਮੇਰੇ ਨਾਲ ਹੈ। ਮੈਂ ਇਕੱਲਾ ਕੈਦ ਹਾਂ। ਉਹ ਸਿਖ ਤਾਂ ਮੇਰੇ ਕਰਕੇ ਇਥੇ ਸਨ।"

ਫਿਰ ਔਰੰਗਜ਼ੇਬ ਨੇ ਹੁਕਮ ਦਿਤਾ ਕਿ ਗੁਰੂ ਜੀ ਨੂੰ ਲੋਹੇ ਦੇ ਪਿੰਜਰੇ ਵਿਚ ਕੈਦ ਰਖਿਆ ਜਾਵੇ। ਗੁਰੂ ਜੀ ਨੇ ਜਾਣ ਵਾਲੇ ਸਿਖਾਂ ਪਾਸ ਆਪਣੇ ਸਪੁਤਰ ਨੂੰ ਹਦਾਇਤ ਕੀਤੀ ਕਿ ਉਹ ਅਨੰਦ-ਪੁਰ ਰਹਿਣ ਤੇ ਬਿਲਕੁਲ ਨਾ ਡਰਨ। ਅਕਾਲਪੁਰਖ ਹਮੇਸ਼ਾਂ ਉਹਨਾਂ ਦੀ ਰਖਿਆ ਕਰੇਗਾ ਤੇ ਗੁਰੂ ਜੀ ਦੇ ਸਰੀਰ ਛਡਣ ਦਾ ਵੇਲਾ ਆ ਗਿਆ ਹੈ। ਕੋਈ ਵੀ ਦੁਖੀ ਨਾ ਹੋਵੇ।

ਗੁਰੂ ਜੀ ਨੇ ਬੜੀ ਸਹਿਜ ਅਵਸਥਾ ਵਿਚ ਸੰਦੇਸ਼ ਸੁਣਿਆ ਪਰ ਉਹਨਾਂ ਦੇ ਮਾਤਾ ਜੀ ਤੇ ਦਾਦੀ ਜੀ ਬਹੁਤ ਹੀ ਗਮਗੀਨ ਸਨ। ਗੋਬਿੰਦ ਰਾਏ ਭਾਵੇਂ ਬਾਲਕ ਸਨ ਪਰ ਫਿਰ ਵੀ ਉਹਨਾਂ ਨੂੰ ਦਿਲਾਸਾ ਦੇਣ ਦਾ ਯਤਨ ਕੀਤਾ। ਆਪ ਜੀ ਨੇ ਆਖਿਆ, "ਜਿਵੇਂ ਪਿਤਾ ਜੀ ਨੇ ਹੁਕਮ ਕੀਤਾ ਹੈ ਅਸੀਂ ਅਨੰਦਪੁਰ ਰਹੀਏ ਤੁਰਕਾਂ ਦਾ ਨਾਸ਼ ਕਰੀਏ।" ਆਪ ਜੀ ਦੀ ਮਾਤਾ ਜੀ ਨੇ ਆਖਿਆ ਹੁਸ਼ਿਆਰ ਰਹੋ ਤੇ ਅਜਿਹੇ ਸ਼ਬਦ ਨਾ ਬੋਲੋ। ਗੋਬਿੰਦ ਰਾਏ ਨੇ ਬੜੀ ਦ੍ਰਿੜਤਾ ਨਾਲ ਜਵਾਬ ਦਿਤਾ, "ਮਾਤਾ ਜੀ ਹੁਣ ਚੁੱਪ ਰਹਿਣ ਦਾ ਸਮਾਂ ਨਹੀਂ ਹੈ। ਚੁਪ ਰਹਿ ਕੇ ਮਹਾਨ ਸ਼ਹਾਦਤਾਂ ਦੇਣੀਆਂ ਪੈਂਦੀਆਂ ਹਨ। ਹੁਣ ਤਾਂ ਹਥਿਆਰ ਉਠਾਉਣ ਦਾ ਸਮਾਂ ਆ ਗਿਆ ਹੈ।"

## ੫੨

ਬਾਦਸ਼ਾਹ ਨੇ ਇਕ ਵਾਰੀ ਫਿਰ ਗੁਰੂ ਜੀ ਨੂੰ ਸੁਨੇਹਾ ਭੇਜਿਆ ਤੇ ਆਖਿਆ ਆਓ ਇਸਲਾਮ ਧਾਰਨ ਕਰ ਲਓ ਤੇ ਆਪਣੀ ਜਾਨ ਬਚਾ ਲਓ । ਗੁਰੂ ਜੀ ਨੇ ਵੀ ਉਸ ਤਰ੍ਹਾਂ ਹੀ ਜਵਾਬ ਦਿਤਾ, "ਰਾਜਾ ਦੀ ਸ਼ਾਨ ਜਿਸ ਨੇ ਆਪਣਾ ਧਰਮ ਜ਼ੁਲਮ ਬਣਾਇਆ ਹੋਇਆ ਹੈ ਹੁਣ ਅਖੀਰੀ ਸਾਹਾਂ ਤੇ ਹੈ । ਉਹ ਜਿਹੜੇ ਬਲ ਨਾਲ ਲੋਕਾਂ ਦਾ ਧਰਮ ਛੀਨ ਰਿਹਾ ਹੈ, ਉਸ ਪਾਸ ਨਿਆਂ ਤੇ ਬਰਾਬਰੀ ਦੀ ਸੂਝ ਨਹੀਂ ਹੈ ।"

ਮੇਰਾ ਇਹ ਫਰਜ਼ ਹੈ ਕਿ ਮੈਂ ਦੁਖੀ ਜਨਤਾ ਦੀ ਖਾਤਰ ਆਪ ਆਪਣੇ ਜੀਵਨ ਦੀ ਅਹੁਤੀ ਦੇਵਾਂ । ਅਜਿਹੀ ਕੁਰਬਾਨੀ ਜੋ ਨਫਰਤ ਤੇ ਬਦਲੇ ਦੀ ਭਾਵਨਾ ਤੋਂ ਮੁਕਤ ਹੈ, ਬੇਲੋਸ ਲੋਕਾਂ ਨੂੰ ਜ਼ਬਰ ਤੋਂ ਮੁਕਤ ਕਰਾ ਸਕਦੀ ਹੈ ਤੇ ਅਜਿਹੇ ਰਾਜ ਦੀਆਂ ਜੜ੍ਹਾਂ ਪੁੱਟ ਸਕਦੀ ਹੈ ਤੇ ਇਸ ਨੂੰ ਸਮੁੰਦਰ ਦੇ ਲੂਣੇ ਪਾਣੀ ਵਿਚ ਰੋੜ੍ਹ ਸਕਦੀ ਹੈ ਕਿਉਂਕਿ ਜੋ ਲੂਣ ਵਿਚ ਖੁਰ ਜਾਂਦਾ ਹੈ ਮੁੜ ਜੀਵਤ ਨਹੀਂ ਹੋ ਸਕਦਾ ।" ਗੁਰੂ ਜੀ ਦਾ ਇਹ ਉਤਰ ਬਾਦਸ਼ਾਹ ਪਾਸ ਪਹੁੰਚਾ ਦਿਤਾ ਗਿਆ ।

## ੫੩

ਉਸੇ ਰਾਤ ਇਕ ਸਿਖ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਤੇ ਪੁੱਛਣ ਲਗਾ ਕਿ ਜੀਉਂਦੇ ਮਰਨ ਦਾ ਕੀ ਭਾਵ ਹੈ । ਉਸ ਨੇ

ਆਖਿਆ ਕਿ ਗੁਰੂ ਅਮਰਦਾਸ ਸੱਚੇ ਪਾਤਸ਼ਾਹ ਨੇ ਆਖਿਆ ਹੈ ਕਿ ਜਿਹੜਾ ਜਿਉਂਦਿਆਂ ਮਰ ਜਾਂਦਾ ਹੈ ਫਿਰ ਜੀਉਂਦਾ ਹੈ। ਉਹ ਮੁਕਤ ਹੈ। ਤਾਂ ਸਤਿਗੁਰ ਜੀ ਨੇ ਆਖਿਆ, "ਮੇਰੇ ਪਿਆਰੇ ਇਹ ਆਪਾ ਜਾਂ ਹਉਮੈ ਹੈ ਜੋ ਮਰਦੀ ਹੈ। ਜਿਨਾਂ ਚਿਰ ਹਉਮੈ ਹੈ ਉਨਾ ਚਿਰ ਉਹ ਪਰਮਾਤਮਾਂ ਜੋ ਸਿਰਜਣਹਾਰ ਹੈ ਤੇ ਵਿਸ਼ਵ ਦੀ ਰੂਹ ਹੈ ਲਈ, ਮਰਿਆ ਹੋਇਆ ਹੈ। ਹਉਮੈ ਦਾ ਪਰਦਾ ਸਾਨੂੰ ਸਤਿਯ ਤੋਂ ਦੂਰ ਲੈ ਜਾਂਦਾ ਹੈ ਤੇ ਅਸਤਿਯ ਨਾਲ ਜੋੜ ਦੇਂਦਾ ਹੈ। ਇਸ ਲਈ ਪਾਵਨ ਸਤਿਗੁਰ ਜੀ ਆਖਦੇ ਹਨ ਕਿ ਜਦੋਂ ਆਪਾ ਮਰ ਜਾਂਦਾ ਹੈ ਤਾਂ ਉਹ ਸਤਿਯ ਵਿਚ ਜੀਉਂਦਾ ਹੈ ਤੇ ਮੁਕਤ ਹੋ ਜਾਂਦਾ ਹੈ।" ਸਿੱਖ ਨੇ ਪੁੱਛਿਆ, "ਸਚੇ ਪਾਤਸ਼ਾਹ ਉਹ ਵਿਅਕਤੀ ਜੀਉਂਦਾ ਕਾਰ ਵਿਹਾਰ ਕਿਸ ਤਰ੍ਹਾਂ ਕਰਦਾ ਹੈ ?" ਫਿਰ ਗੁਰੂ ਜੀ ਨੇ ਦੂਜੇ ਸਤਿਗੁਰੂ ਜੀ ਦਾ ਵਾਕ ਮਾਝ ਦੀ ਵਾਰ 'ਚੋਂ ਉਚਾਰਨ ਕੀਤਾ :

ਅਖੀ ਬਾਜਹੁ ਵੇਖਣਾ
ਵਿਣੁ ਕੰਨ ਸੁਣਨਾ ॥
ਪੈਰਾ ਬਾਝਹੁ ਚਲਣਾ
ਵਿਣੁ ਹਥਾ ਕਰਣਾ
ਜੀਭੈ ਬਾਝਹੁ ਬੋਲਣਾ
ਇਉ ਜੀਵਤ ਮਰਣਾ ॥
ਨਾਨਕ ਹੁਕਮ ਪਛਾਣਿਕੈ
ਤਉ ਖਸਮੈ ਮਿਲਣਾ ॥

ਭਾਵ ਜਦੋਂ ਉਹ ਆਪਣੀਆਂ ਇੰਦ੍ਰੀਆਂ ਤੇ ਕਾਬੂ ਪਾ ਲੈਂਦਾ ਹੈ ਤਾਂ ਉਹ ਦੁਨਿਆਵੀ ਪਦਾਰਥਾਂ ਲਈ ਭਟਕਦੇ ਨਹੀਂ। ਉਹ ਇਸ ਤਰ੍ਹਾਂ ਹੈ ਜਿਵੇਂ ਐਂਦ੍ਰਿਕ ਦੁਨੀਆਂ ਲਈ ਮਰਿਆ ਹੋਇਆ ਹੈ। ਪਰ ਉਹ ਦੁਨੀਆਂ ਵਿਚ ਹਉਮੈ ਤੇ ਸਵਾਰਥ ਦੀ ਪ੍ਰਵਿਰਤੀ ਤੋਂ ਰਹਿਤ ਜੀਉਂਦਾ ਹੈ। ਉਹ ਕਾਰਜ ਕਰਦਾ ਹੈ, ਦੇਖਦਾ ਹੈ, ਬੋਲਦਾ ਹੈ, ਸੁਣਦਾ ਹੈ, ਤੁਰਦਾ ਹੈ ਤੇ ਹੋਰ ਸਾਰੇ ਕਾਰਜ ਬਿਨਾਂ ਕਿਸੇ ਸਵਾਰਥ ਇਉਂ ਨਿਭਾਉਂਦਾ ਹੈ। ਉਸ ਨੂੰ ਸਿਰਫ ਪਰਮਾਤਮਾਂ ਦੇ ਭਾਣੇ ਦੀ ਪਹਿਚਾਣ ਕਰਨੀ ਹੈ ਤੇ ਜਦੋਂ ਉਸਨੂੰ ਇਸ ਦੀ ਪਹਿਚਾਣ ਹੋ ਜਾਂਦੀ ਹੈ ਤਾਂ ਉਹ ਆਪਣੀ ਮਰਜ਼ੀ ਛੱਡ ਕੇ ਪ੍ਰਭੂ ਜੀ ਦੇ ਹੁਕਮ ਵਿਚ ਹੋ ਜਾਂਦਾ ਹੈ ਤੇ ਲੋਕਾਂ ਦੀ ਸੇਵਾ ਲਈ ਜੀਉਂਦਾ ਹੈ।

ਗੁਰੂ ਜੀ ਨੇ ਫਿਰ ਆਖਿਆ, "ਹਉਮੈ ਦੇ ਸੰਕਲਪ ਨੂੰ ਖਤਮ ਕਰ ਦਿਓ ਤੇ ਉਸ ਦੇ ਭਾਣੇ ਵਿਚ ਰਹੋ ਫਿਰ ਜੀਓ ਤੇ ਕਾਰਜ ਕਰੋ, ਆਪਣੀ ਹਉਮੈ ਜਾਂ ਮਰਜ਼ੀ ਲਈ ਮਰ ਕੇ ਜਾਓ ਤਾਂ ਫਿਰ ਪਰਮਾਤਮਾਂ ਆਪ ਰਾਹੀਂ ਕਾਰਜ ਕਰੇਗਾ।"

ਇਕ ਦਿਨ ਕੁਝ ਸਿਖਾਂ ਦੀ ਹਾਜ਼ਰੀ ਵਿਚ ਸਤਿਗੁਰ ਜੀ ਨੇ ਹੇਠ ਲਿਖਿਆ ਸ਼ਬਦ ਸੁਣਾਇਆ। ਕੁਝ ਬ੍ਰਾਹਮਣ ਜੋ ਕਸ਼ਮੀਰ ਤੋਂ ਆਏ ਸਨ, ਜਿਹਨਾਂ ਖਾਤਰ ਗੁਰੂ ਜੀ ਇਹ ਸਭ ਕੁਝ ਕਰ ਰਹੇ ਸਨ, ਵੀ ਹਾਜ਼ਰ ਸਨ :-

"ਚਿਤ ਚਰਨ ਕਮਲ ਕਾ ਆਸਰਾ
ਚਿਤ ਚਰਨ ਕਮਲ ਸੰਗ ਜੋੜੀਏ ॥

ਮਨ ਲੋਚੈ ਬੁਰਿਆਈਆਂ
ਗੁਰਸ਼ਬਦੀ ਇਹ ਮਨ ਹੋੜੀਏ ॥
ਬਾਹੇ ਜਿਨਾ ਦੀ ਪਕੜੀਏ
ਸਿਰ ਦੀਜੈ ਬਾਹੇ ਨ ਛੋੜੀਏ ॥
ਗੁਰੂ ਤੇਗ ਬਹਾਦਰ ਬੋਲਿਆ
ਧਰ ਪਈਏ ਧਰਮ ਨਾ ਛੋੜੀਏ ॥

ਇਕ ਸਿਖ ਨੇ ਬੇਨਤੀ ਕੀਤੀ ਕਿ ਮੈਨੂੰ ਉਪਦੇਸ਼ ਦਿਓ ਕਿ ਜਿਸ ਨਾਲ ਮੇਰਾ ਮਨ ਕਾਬੂ ਵਿਚ ਆ ਜਾਵੇ ਅਤੇ ਬੁਰਾਈ ਅਤੇ ਪਾਪ ਕਰਨ ਦੀ ਇਛਾ ਨਾ ਕਰੇ। ਗੁਰੂ ਜੀ ਨੇ ਸ਼ਬਦ ਦੀਆਂ ਦੋ ਸਤਰਾਂ ਉਚਾਰੀਆਂ ਤੇ ਆਖਣ ਲੱਗੇ ਕਿ ਮਨ ਭੈੜੀਆਂ ਕਾਮਨਾਵਾਂ ਵਿਚ ਵਸਦਾ ਹੈ ਤੇ ਪਾਪ ਕਰਦਾ ਹੈ। ਗੁਰੂ ਜੀ ਦੇ ਉਪਦੇਸ਼ ਤੇ ਸਿਖਿਆ ਅਨੁਸਾਰ ਜੀਵੋ। ਇਸ ਨਾਲ ਸੁਧ ਬੁਧੀ ਮਿਲੇਗੀ ਤੇ ਮਨ ਦੀ ਗਲਤ ਪਾਸੇ ਕਾਰਵਾਈ ਨੂੰ ਰੋਕਿਆ ਜਾ ਸਕੇਗਾ। ਫਿਰ ਪਰਮਾਤਮਾਂ ਦਾ ਓਟ ਆਸਰਾ ਲਓ ਤੇ ਉਸ ਦੇ ਭਾਣੇ ਵਿਚ ਰਹੋ।

ਆਪ ਨੇ ਬੜਾ ਮਹੱਤਵਪੂਰਨ ਪਰ ਸਾਦਾ ਉਪਦੇਸ਼ ਸਿਖਾਂ ਨੂੰ ਦਿਤਾ। ਇਸ ਵੇਲੇ ਤੱਕ ਕੁਝ ਬ੍ਰਾਹਮਣ ਜੋ ਗੁਰੂ ਜੀ ਪਾਸ ਅਨੰਦਪੁਰ ਆਏ ਸਨ ਦਰਸ਼ਨਾਂ ਨੂੰ ਆਏ। ਉਹਨਾਂ ਅਸ਼ੀਰਵਾਦ ਦਿੰਦਿਆਂ ਦੋ ਸਤਰਾਂ ਉਚਾਰੀਆਂ ਜਿਹਨਾਂ ਵਿਚ ਆਪ ਨੇ ਆਪਣੇ ਵਾਇਦੇ ਤੇ ਫਰਜ਼ ਨੂੰ ਦ੍ਰਿੜਤਾ ਨਾਲ ਪ੍ਰਗਟਾਇਆ।

ਬਾਹੇ ਜਿਨਾ ਦੀ ਪਕੜੀਏ
ਸਿਰ ਦੀਜੈ ਬਾਹੇ ਨਾ ਛੋੜੀਏ

ਗੁਰੂ ਤੇਗ ਬਹਾਦਰ ਬੋਲਿਆ
ਧਰ ਪਈਏ ਧਰਮ ਨਾ ਛੋੜੀਏ ॥[]

## ੫੪

ਇਕ ਸਵੇਰੇ ਖਾਸ ਹਰਕਾਰਾ ਅਨੰਦਪੁਰ ਤੋਂ ਸਤਿਗੁਰੂ ਜੀ ਦੇ ਪਰਿਵਾਰ ਵਲੋਂ ਪਤ੍ਰ ਲੈ ਕੇ ਪੁੱਜਾ। ਇਹ ਬੜਾ ਉਦਾਸ ਪਤ੍ਰ ਸੀ। ਉਹਨਾਂ ਨੂੰ ਦਿਲਾਸਾ ਦੇਣ ਲਈ ਗੁਰੂ ਜੀ ਨੇ ਹੇਠ ਲਿਖੇ ਦੋ ਸਲੋਕ ਲਿਖ ਕੇ ਦੋਵਾਂ ਇਸਤ੍ਰੀਆਂ ਨੂੰ ਭੇਜ ਦਿਤੇ :

ਰਾਮ ਗਇਓ ਰਾਵਨ ਗਇਓ
ਜਾ ਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛੁ ਨਹੀ
ਸੁਪਨੇ ਜਿਉ ਸੰਸਾਰਿ ॥ ੫੦ ॥
ਚਿੰਤਾ ਤਾਕੀ ਕੀਜੀਐ
ਜੋ ਅਨ ਹੋਨੀ ਹੋਇ ॥
ਇਹੁ ਮਾਰਗੁ ਸੰਸਾਰ ਕੋ
ਨਾਨਕ ਥਿਰੁ ਨਹੀਂ ਕੋਇ ॥ ੫੧ ॥

---

[]ਨੋਟ : ਇਹ ਸ਼ਬਦ ਬੜਾ ਲੋਕਪ੍ਰਿਯ ਹੈ ਤੇ ਅਕਸਰ ਸਿਖ ਇਸ ਨੂੰ ਗਉਂਦੇ ਹਨ। ਭਾਵੇਂ ਇਸ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਨਹੀਂ ਕੀਤਾ ਗਿਆ। ਕਾਰਨ ਜਾਪਦਾ ਹੈ ਕਿ 'ਨਾਨਕ' ਛਾਪ ਅੰਤ ਤੇ ਨਹੀਂ ਹੈ ਜੋ ਕਿ ਸਾਰੇ ਗੁਰੂ ਸਾਹਿਬ ਵਤਰਦੇ ਸਨ।

ਸਾਡਾ ਵਿਚਾਰ ਹੈ ਕਿ ਇਹ ਕਿਸੇ ਸਿਖ ਦੀ ਰਚਨਾ ਹੈ ਜੋ ਉਸ ਸਮੇਂ ਗੁਰੂ ਜੀ ਪਾਸ ਹਾਜਰ ਹੋਵੇਗਾ। (ਅਨੁਵਾਦਿਕ)

ਅਨੰਦਪੁਰ ਵਾਸੀ ਸਾਰੇ ਸਿਖਾਂ ਲਈ ਗੁਰੂ ਜੀ ਨੇ ਇਹ ਸਲੋਕ ਲਿਖ ਕੇ ਭੇਜ ਦਿਤੇ :

ਪਾਂਚ ਤਤ ਕੋ ਤਨੁ ਰਚਿਓ
ਜਾਨਹੁ ਚਤੁਰ ਸੁਜਾਨ ॥
ਜਿਹ ਤੇ ਉਪਜਿਓ ਨਾਨਕਾ
ਲੀਨ ਤਾਹਿ ਮੈ ਮਾਨ ॥ ੧੧ ॥
ਜਿਉ ਸੁਪਨਾ ਅਰੁ ਪੇਖਨਾ
ਐਸੇ ਜਗ ਕਉ ਜਾਨਿ ॥
ਇਨ ਮੈ ਕਛੁ ਸਾਚੋ ਨਹੀ
ਨਾਨਕ ਬਿਨੁ ਭਗਵਾਨ ॥੨੩॥
ਨਿਜ ਕਰਿ ਦੇਖਿਓ ਜਗਤੁ ਮੈ
ਕੋ ਕਾਹੂ ਕੋ ਨਾਹਿ ॥
ਨਾਨਕ ਥਿਰੁ ਹਰਿ ਭਗਤਿ ਹੈ
ਤਿਹ ਰਾਖੋ ਮਨ ਮਾਹਿ ॥੪੮॥
ਸੰਗ ਸਖਾ ਸਭ ਤਜਿ ਗਏ
ਕੋਊ ਨ ਨਿਬਹਿਓ ਸਾਥ ॥
ਕਹੁ ਨਾਨਕ ਇਹ ਬਿਪਤ ਮੈ
ਟੇਕ ਏਕ ਰਘੁਨਾਥ ॥੫੫॥

ਹੁਣ ਸਮਾਂ ਆ ਚੁੱਕਾ ਸੀ, ਜਦੋਂ ਗੋਬਿੰਦ ਰਾਏ ਨੂੰ ਗੁਰੂ ਥਾਪਣਾ ਸੀ। ਗੁਰੂ ਜੀ ਉਹਨਾਂ ਦੇ ਹੌਸਲੇ, ਬਲ ਤੇ ਹੋਰ ਗੱਲਾਂ ਦੀ ਪ੍ਰੀਖਿਆ ਲੈਣੀ ਚਾਹੁੰਦੇ ਸਨ ਕਿ ਕੀ ਉਹ ਗੁਰੂ ਦੇ ਫਰਜ਼

ਪੂਰੇ ਕਰ ਸਕਦੇ ਹਨ ਜੋ ਉਹਨਾਂ ਨੂੰ ਕਰਨੇ ਪੈਣੇ ਹਨ। ਇਸ ਮੰਤਵ ਲਈ ਆਪ ਨੇ ਹੇਠ ਲਿਖਿਆ ਸਲੋਕ ਲਿਖਿਆ ਤੇ ਉਤਰ ਦੀ ਆਸ ਕੀਤੀ :

ਬਲ ਛੁਟਕਿਓ ਬੰਧਨ ਪਰੇ
ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ
ਗਜਿ ਜਿਓ ਹੋਤ ਸਹਾਇ ॥੫੩॥

ਗੁਰੂ ਜੀ ਨੇ ਆਪਣਾ ਪਤ੍ਰ ਹਰਕਾਰੇ ਨੂੰ ਦੇ ਦਿਤਾ ਤੇ ਉਸ ਨੂੰ ਆਖਿਆ ਕਿ ਗੋਬਿੰਦ ਰਾਏ ਪਾਸੋਂ ਜਵਾਬ ਲੈਕੇ ਆਵੇ।

ਹਰਕਾਰਾ ਅਨੰਦਪੁਰ ਨੂੰ ਪਤ੍ਰ ਲੈ ਆਇਆ ਤੇ ਆਕੇ ਗੋਬਿੰਦ ਰਾਏ ਨੂੰ ਦੇ ਦਿਤਾ। ਗੋਬਿੰਦ ਰਾਏ ਨੇ ਪਤ੍ਰ ਆਪਣੇ ਮਾਤਾ ਜੀ, ਦਾਦੀ ਜੀ ਤੇ ਸਿਖਾਂ ਨੂੰ ਸੁਣਾਇਆ। ਫਿਰ ਬੜੇ ਹੌਸਲੇ ਤੇ ਗੰਭੀਰਤਾ ਨਾਲ ਹੇਠ ਲਿਖਿਆ ਸਲੋਕ ਉਤਰ ਵਿਚ ਲਿਖਿਆ ਤੇ ਹਰਕਾਰੇ ਨੂੰ ਹੁਕਮ ਦਿਤਾ ਗੁਰੂ ਜੀ ਨੂੰ ਤੁਰਤ ਇਹ ਪਹੁੰਚਾ ਦੇਵੇ :

ਬਲੁ ਹੋਆ ਬੰਧਨ ਛੁਟੇ
ਸਭ ਕਿਛੁ ਹੋਤ ਉਪਾਇ ॥
ਨਾਨਕ ਸਭ ਕਿਛੁ ਤੁਮਰੈ ਹਾਥ ਮੈ
ਤੁਮ ਹੀ ਹੋਤ ਸਹਾਇ ॥੫੪॥

ਜਦੋਂ ਗੁਰੂ ਜੀ ਨੂੰ ਆਪਣੇ ਸਪੁਤਰ ਪਾਸੋਂ ਉਪ੍ਰੋਕਤ ਉਤਰ ਮਿਲਿਆ ਤਾਂ ਆਪ ਬੜੇ ਪ੍ਰਸੰਨ ਤੇ ਸੰਤੁਸ਼ਟ ਹੋਏ ਤੇ

ਆਖਣ ਲੱਗੇ ਗੋਬਿੰਦ ਰਾਏ ਗੁਰਗੱਦੀ ਦੇ ਯੋਗ ਹੈ() । ਫਿਰ ਗੁਰੂ ਜੀ ਨੇ ਇਕ ਨਰੇਲ ਤੇ ਪੰਜ ਪੈਸੇ ਭੇਜੇ । ਪੁਰਾਤਨ ਰਸਮ ਅਨੁਸਾਰ ਆਪ ਨੇ ਪੰਜ ਪੈਸੇ ਤੇ ਨਰੇਲ ਅੱਗੇ ਰੱਖ ਕੇ ਦੂਰ ਬੈਠੇ ਸਪੁਤਰ ਦਾ ਧਿਆਨ ਧਰ ਕੇ ਮੱਥਾ ਟੇਕ ਦਿਤਾ ਅਤੇ ਗੋਬਿੰਦ ਰਾਏ ਨੂੰ ਗੁਰੂ ਥਾਪ ਦਿਤਾ । ਆਪ ਨੇ ਆਖਰੀ ਬਾਣੀ ਲਿਖ ਕੇ ਨਰੇਲ ਤੇ ਪੰਜ ਪੈਸੇ ਸਮੇਤ ਉਸ ਹਰਕਾਰੇ ਪਾਸ ਭੇਜ ਦਿਤੀ ਤੇ ਉਸ ਨੂੰ ਤੁਰੰਤ ਅਨੰਦਪੁਰ ਪੁੱਜਣ ਦਾ ਸੰਦੇਸ਼ ਦਿਤਾ ।

ਨਾਮੁ ਰਹਿਓ ਸਾਧੂ ਰਹਿਓ
ਰਹਿਓ ਗੁਰ ਗੋਬਿੰਦ ॥
ਕਹੁ ਨਾਨਕ ਇਹ ਜਗਤ ਮੈ
ਕਿਨ ਜਪਿਓ ਗੁਰ ਮੰਤੁ ॥੫੬॥

ਹਰਕਾਰਾ ਅਜੇ ਅਨੰਦਪੁਰ ਨੂੰ ਆ ਹੀ ਰਿਹਾ ਸੀ, ਜਦੋਂ ਮਾਤਾ ਗੁਰੂ ਤੇਗ ਬਹਾਦਰ ਦੇ ਮਹਿਲ ਮਾਤਾ ਗੁਜਰੀ ਨੇ ਸੁਰਤ ਵਿਚ ਦੇਖਿਆ ਕਿ ਗੁਰੂ ਜੀ ਨੇ ਪੰਜ ਪੈਸੇ ਤੇ ਨਰੇਲ ਗੋਬਿੰਦ ਰਾਏ ਅੱਗੇ ਰਖਕੇ ਮੱਥਾ ਟੇਕ ਦਿਤਾ ਹੈ ਤੇ ਗੋਬਿੰਦ ਰਾਏ ਨੂੰ ਗੁਰੂ ਥਾਪ ਦਿਤਾ ਹੈ । ਉਹਨਾਂ ਨੇ ਆਪਣੇ ਸਪੁਤਰ ਨੂੰ ਆਖਿਆ ਕਿ ਤੁਰੰਤ ਕਿਸੇ ਸਿੱਖ ਨੂੰ ਦਿੱਲੀ ਭੇਜ ਕੇ ਪਤਾ ਕਰੋ ਕਿ ਕੀ ਇਹ ਸੁਰਤ ਵਿਚ ਦੇਖੀ ਘਟਨਾ ਸਚਾਈ ਹੈ ? ਜੇਕਰ ਦਿੱਲੀ ਤੋਂ

() ਇਹ ਘਟਨਾ ਮਨੋਕਲਪਿਤ ਹੈ । ਗੁਰੂ ਸਾਹਿਬ ਨੇ ਹੌਂਸਲਾ ਨਹੀਂ ਸੀ ਛੱਡਿਆ । ਸਗੋਂ ਇਹਨਾਂ ਸਲੋਕਾਂ ਵਿਚ ਪਰਮਾਤਮਾਂ ਪ੍ਰਤਿ ਨਿਵੇਦਨ ਹੈ ਤੇ ਉਸ ਦੀ ਓਟ ਤੇ ਭਰੋਸੇ ਦਾ ਜ਼ਿਕਰ ਹੈ । ਦਸਮ ਪਾਤਸ਼ਾਹ ਦੀ ਇਹ ਸਲੋਕ ਰਚਨਾ ਨਹੀਂ ਹੈ । ਨਵੀਂ ਖੋਜ ਇਸ ਸਿਟੇ ਤੇ ਪੁੱਜੀ ਹੈ । (ਅਨੁਵਾਦਿਕ)

ਹਰਕਾਰਾ, ਜਿਸ ਦੇ ਆਉਣ ਦੀ ਆਸ ਹੈ, ਰਾਹ ਵਿਚ ਮਿਲ ਪਵੇ ਤਾਂ ਉਸਨੂੰ ਅਨੰਦਪੁਰ ਆ ਲੈਣ ਦੇਣਾ ਤੇ ਆਪ ਗੁਰੂ ਜੀ ਬਾਰੇ ਤਾਜ਼ਾ ਸੂਚਨਾ ਪ੍ਰਾਪਤ ਕਰਨ ਲਈ ਉਹ ਦਿੱਲੀ ਜਾਵੇ ।

## ੫੫

ਅਖੀਰ ਔਰੰਗਜ਼ੇਬ ਨੇ ਮੌਲਵੀ ਰਾਹੀਂ, ਜਿਸ ਦੇ ਨਾਲ ਰਾਜ-ਦਰਬਾਰੀ, ਸਰਦਾਰ ਵੀ ਸਨ, ਗੁਰੂ ਜੀ ਨੂੰ ਇਸਲਾਮ ਕਬੂਲ ਕਰਨ ਲਈ ਸੁਨੇਹਾ ਭੇਜਿਆ । ਜੇਕਰ ਹੁਣ ਵੀ ਇਨਕਾਰ ਕੀਤਾ ਤਾਂ ਆਪ ਜੀ ਕਤਲ ਕਰ ਦਿਤੇ ਜਾਓਗੇ । ਮੌਲਵੀ ਨੇ ਗੁਰੂ ਜੀ ਨੂੰ ਸੁਨੇਹਾ ਪਹੁੰਚਾ ਦਿਤਾ । ਗੁਰੂ ਜੀ ਨੇ ਪਹਿਲਾਂ ਵਾਂਗ ਹੀ ਹੁਣ ਜਵਾਬ ਦੇ ਦਿਤਾ । ਫਿਰ ਇਕ ਸਰਦਾਰ ਨੇ ਗੁਰੂ ਜੀ ਨੂੰ ਆਖਿਆ, "ਹੇ ਸਤਿਗੁਰੂ ਤੁਸੀਂ ਆਪਣੀ ਜਾਨ ਗਵਾਉਣ ਤੇ ਕਿਉਂ ਤੁਲੇ ਹੋਏ ਹੋ ? ਦੁਨੀਆਂ ਵਿਚ ਮਹਾਨ ਮਾਨਤਾ ਤੇ ਨਾਲ ਹੀ ਦੁਨਿਆਵੀ ਇਛਿਤ ਪਦਾਰਥ ਆਪ ਦੀ ਉਡੀਕ ਕਰ ਰਹੇ ਹਨ ਤੇ ਦੂਜੇ ਪਾਸੇ ਜੇਕਰ ਆਪ ਨੇ ਇਸਲਾਮ ਨੂੰ ਆਪਣਾ ਧਰਮ ਕਬੂਲ ਨਾ ਕੀਤਾ ਤਾਂ ਤੁਸੀਂ ਆਪਣੀ ਕੀਮਤੀ ਜ਼ਿੰਦਗੀ ਖੋ ਬੈਠੋਗੇ । ਆਖਰ ਇਸਲਾਮ ਧਰਮ ਵੀ ਪਰਮਾਤਮਾਂ ਦੇ ਪਰਮ ਧਰਮਾਂ ਵਿਚੋਂ ਹੈ । ਉਸ ਨੂੰ ਸਵਿਕਾਰ ਕਿਉਂ ਨਹੀਂ ਕਰਦੇ ?" ਸਤਿਗੁਰੂ ਜੀ ਨੇ ਜਵਾਬ ਦਿਤਾ, "ਇਹ ਨੀਵੀਂ ਸ੍ਰੇਣੀ ਦੀਆਂ ਤੀਵੀਆਂ ਦਾ ਕਿੱਤਾ ਹੈ ਕਿ ਆਪਣੇ ਪਤੀ ਨੂੰ ਛਡ ਕੇ ਪੈਸੇ ਜਾਂ ਅਜਿਹੀਆਂ ਹੋਰ ਵਸਤਾਂ ਦੀ

ਖਾਤਰ ਹੋਰ ਹੋ ਜਾਣ। ਇਹ ਵੀ ਅਜਿਹਾ ਹੀ ਘਟੀਆ ਕੰਮ ਹੈ ਕਿ ਲਾਲਚ ਜਾਂ ਤਾਕਤ ਨਾਲ ਲੋਕਾਂ ਦਾ ਧਰਮ ਬਦਲੀ ਕੀਤਾ ਜਾਵੇ। ਇਹ ਦੁਨਿਆਵੀ ਵਸਤਾਂ ਤਾਂ ਸੁਪਨੇ ਦੇ ਬਰਾਬਰ ਹਨ। ਦਰਖਤ ਦੀ ਛਾਂ ਵਰਗੀਆਂ ਹਨ। ਪਿਆਰੇ ਮਿਤ੍ਰ ਮੌਤ ਦਾ ਡਰਾਵਾ ਮੇਰੇ ਲਈ ਭੈਦਾਇਕ ਨਹੀਂ ਹੈ। ਸਰੀਰ ਨਾਸ਼ਮਾਨ ਹੈ ਤੇ ਇਸ ਦੀ ਕੋਈ ਹੋਂਦ ਨਹੀਂ ਹੈ। ਇਸ ਲਈ ਇਸ ਦੇ ਤਿਆਗਣ ਦਾ ਕੀ ਅਫਸੋਸ ਹੋ ਸਕਦਾ ਹੈ ? ਆਤਮਾ ਅਮਰ ਹੈ। ਸਤਿਯ ਹੈ। ਸਤਿਯ ਹੋਂਦ ਹੈ। ਮੈਂ ਆਪਣੇ ਆਪਨੂੰ ਪਰਮਾਤਮਾਂ ਦੇ ਭਾਣੇ ਵਿਚ ਰਖਿਆ ਹੋਇਆ ਹੈ ਤੇ ਆਪਣੇ ਕੰਮ ਨੂੰ ਬਿਨਾਂ ਕਿਸੇ ਡਰ ਦੇ ਪੂਰਾ ਕਰਨਾ ਹੈ। ਮੈਂ ਬਿਨਾਂ ਨਫਰਤ ਜਾਂ ਬੁਰਾਈ ਦੇ ਖੁਸ਼ੀ ਖੁਸ਼ੀ ਆਪਣੀ ਕੁਰਬਾਨੀ ਦੇਣ ਲਈ ਤਿਆਰ ਹਾਂ। ਅਜਿਹੀ ਕੁਰਬਾਨੀ ਰਾਹੀਂ ਹੀ ਕੁਦਰਤ ਦੇ ਨਿਯਮ ਨੂੰ ਠੀਕ ਗਤੀ ਵਿਚ ਰਖਿਆ ਜਾਂਦਾ ਹੈ ਤੇ ਜ਼ੁਲਮ ਦਾ ਨਾਸ਼ ਕੀਤਾ ਜਾਂਦਾ ਹੈ।"

ਇਹ ਜ਼ਵਾਬ ਸੁਣ ਕੇ ਔਰੰਗਜ਼ੇਬ ਬਹੁਤ ਗੁਸੇ ਵਿਚ ਆਇਆ ਤੇ ਉਸ ਨੇ ਹੁਕਮ ਦਿਤਾ ਕਿ ਕਲ੍ਹ ਨੂੰ ਮੌਲਵੀ, ਸਰਦਾਰਾਂ ਤੇ ਹੋਰ ਲੋਕਾਂ ਦੀ ਹਾਜ਼ਰੀ ਵਿਚ ਗੁਰੂ ਜੀ ਨੂੰ ਕਤਲ ਕਰ ਦਿਤਾ ਜਾਵੇ।

ਅਗਲੀ ਸਵੇਰ ਗੁਰੂ ਜੀ ਦੇ ਸਪੁਤਰ ਤੇ ਪਰਿਵਾਰ ਦਾ ਸੁਨੇਹਾ ਲੈ ਕੇ ਹਰਕਾਰ ਅਨੰਦਪੁਰ ਤੋਂ ਆਇਆ। ਗੁਰੂ ਜੀ ਨੇ ਅਨੰਦਪੁਰ ਤੋਂ ਆਏ ਸਿਖ ਨੂੰ ਆਖਿਆ, "ਮੇਰਾ ਅੰਤਿਮ ਸਮਾਂ ਆ ਗਿਆ ਹੈ। ਮੈਥੋਂ ਦੂਰ ਨਾ ਖੜੋਵੋ। ਮੇਰਾ ਸੀਸ ਤੇਰੀ ਗੋਦ ਵਿਚ ਆ ਕੇ ਡਿਗੇਗਾ। ਕਿਸੇ ਤੋਂ ਡਰਨਾ ਨਾ ਅਤੇ ਸੀਸ ਨੂੰ ਅਨੰਦਪੁਰ ਲੈ ਜਾਣਾ।

ਮੇਰਾ ਸਪੁਤਰ ਇਸ ਦਾ ਸੰਸਕਾਰ ਕਰ ਦੇਵੇਗਾ। ਇਹ ਸੁਣ ਕੇ ਸਿਖ ਹੀ ਨਹੀਂ ਸਗੋਂ ਜੇਲ੍ਹ ਦਾ ਦਰੋਗਾ ਵੀ ਅਥਰੂ ਕੇਰਨੋ ਨਾ ਰਹਿ ਸਕਿਆ। ਗੁਰੂ ਜੀ ਨੇ ਉਹਨਾਂ ਨੂੰ ਧੀਰਜ ਦਿੰਦਿਆਂ ਆਖਿਆ, "ਉਹ ਵੱਡੇ ਭਾਗਾਂ ਵਾਲਾ ਹੈ ਜੋ ਆਪਣੇ ਅਮੋਲਕ ਜੀਵਨ ਨੂੰ ਸਿਰਫ ਖਾਣ ਪੀਣ ਤੇ ਦੁਨਿਆਵੀ ਪਦਾਰਥਾਂ ਮਗਰ ਭਟਕ ਕੇ ਬੇਅਰਥ ਨਹੀਂ ਗਵਾਉਂਦਾ ਸਗੋਂ ਬਿਨਾਂ ਕਿਸੇ ਨਫਰਤ, ਪਾਪ ਜਾਂ ਪਛਤਾਵੇ ਦੇ ਲੇਸ਼ ਦੇ ਆਪਣਾ ਕਾਰਜ ਨਿਭਾ ਜਾਂਦਾ ਹੈ।

ਦੁਪਹਿਰ ਵੇਲੇ ਸਈਅਦ ਆਦਮ ਸ਼ਾਹ ਮੌਲਵੀਆਂ ਤੇ ਸਰਦਾਰਾਂ ਸਮੇਤ ਗੁਰੂ ਜੀ ਨੂੰ ਕਤਲ ਕਰਨ ਦਾ ਹੁਕਮ ਲੈ ਕੇ ਆ ਗਿਆ। ਆਦਮਸ਼ਾਹ ਜੋ ਬਹੁਤ ਪਸੀਜ ਗਿਆ ਸੀ, ਗੁਰੂ ਜੀ ਨੂੰ ਬੇਨਤੀ ਕਰਨ ਲੱਗਾ ਕਿ ਅਜੇ ਵੀ ਇਸਲਾਮ ਕਬੂਲ ਕਰ ਲਓ ਤੇ ਆਪਣਾ ਜੀਵਨ ਨਾ ਗਵਾਓ। ਗੁਰੂ ਜੀ ਨੇ ਬੜੀ ਸ਼ਾਨ ਤੇ ਸ਼ਾਂਤੀ ਨਾਲ ਜਵਾਬ ਦਿਤਾ, "ਤੁਸੀਂ ਆਪਣਾ ਫਰਜ਼ ਨਿਭਾਓ ਮੈਨੂੰ ਆਪਣਾ ਫਰਜ਼ ਪੂਰਾ ਕਰਨ ਦਿਓ। ਮੈਨੂੰ ਆਪਣਾ ਧਰਮ ਬਹੁਤ ਪਿਆਰਾ ਹੈ ਤੇ ਔਰੰਗਜ਼ੇਬ ਦੇ ਸਾਮਰਾਜ ਵਰਗੇ ਸੈਂਕੜੇ ਸਾਮਰਾਜਾਂ ਨਾਲੋਂ ਕੀਮਤੀ ਹੈ। ਇਸ ਨਾਲੋਂ ਵਡੀ ਸੰਤੁਸ਼ਟਤਾ ਹੋਰ ਨਹੀਂ ਹੋ ਸਕਦੀ ਕਿ ਇਹ ਸਰੀਰ ਜੋ ਨਾਸ਼ਮਾਨ ਹੈ ਤੇ ਅਨਿਤ ਹੈ ਬਿਨਾਂ ਕਿਸੇ ਪਛਤਾਵੇ ਜਾਂ ਨਫਰਤ ਜਾਂ ਪਾਪ ਦੇ ਲੇਸ਼ ਦੇ ਛੱਡਿਆ ਜਾਵੇ।

ਫਿਰ ਗੁਰੂ ਜੀ ਨੂੰ ਲੋਹੇ ਦੇ ਪਿੰਜਰੇ 'ਚੋਂ ਬਾਹਰ ਕੱਢਿਆ।

ਉਹਨਾਂ ਨੇ ਨੇੜੇ ਦੇ ਖੂਹ ਤੇ ਇਸ਼ਨਾਨ ਕੀਤਾ । ਬਹੁਤ ਸਾਰੇ ਲੋਕ ਇਹ ਕਤਲ ਵੇਖਣ ਲਈ ਇਕਠੇ ਹੋਏ ਹੋਏ ਸਨ । ਗੁਰੂ ਜੀ ਖੂਹ ਤੋਂ ਉਠ ਕੇ ਬੋੜ ਦੇ ਦਰਖਤ ਥੱਲੇ ਜਾ ਕੇ ਬੈਠ ਗਏ ਜੋ ਅਜੇ ਵੀ ਮੌਜੂਦ ਹੈ। ਉਥੇ ਬੈਠਣ ਮਗਰੋਂ ਆਪ ਨੇ ਜਪੁਜੀ ਸਾਹਿਬ ਦਾ ਪਾਠ ਕੀਤਾ ਅਤੇ ਆਦਮਸ਼ਾਹ ਨੂੰ ਆਖਿਆ ਕਿ ਆਪਣੀ ਤਲਵਾਰ ਲੈ ਤੇ ਜਦੋਂ ਮੈਂ ਸਮਾਧੀ ਵਿਚ ਆਪਣਾ ਸੀਸ ਝੁਕਾਵਾਂ ਉਸ ਵੇਲੇ ਤੂੰ ਸੀਸ ਉਤਾਰ ਦੇਈਂ । ਆਦਮਸ਼ਾਹ ਨੇ ਅਜਿਹਾ ਹੀ ਕੀਤਾ ।

ਜਿਹਾ ਕਿ ਸਤਿਗੁਰੂ ਜੀ ਨੇ ਆਖਿਆ ਸੀ ਗੁਰੂ ਜੀ ਦਾ ਸੀਸ ਉੱਡ ਕੇ ਉਸ ਸਿਖ ਦੀ ਗੋਦੀ ਵਿਚ ਜਾ ਡਿਗਾ । ਇਕ ਮਹਾਨ ਤੂਫਾਨ ਆਇਆ ਜਿਸ ਨੇ ਸਾਰਿਆਂ ਦੀਆਂ ਅੱਖਾਂ ਵਿਚ ਘੱਟਾ ਪਾ ਦਿਤਾ ਤੇ ਸਾਰੇ ਪਾਸੇ ਹਨੇਰਾ ਹੋ ਗਿਆ। ਕੋਈ ਵੀ ਸਿੱਖ ਨੂੰ ਦੇਖ ਨਾ ਸਕਿਆ ਅਤੇ ਉਹ ਸੀਸ ਲੈ ਕੇ ਬੜੀ ਤੇਜ਼ੀ ਨਾਲ ਗੁਰੂ ਜੀ ਵਲ ਅਨੰਦਪੁਰ ਨੂੰ ਚੱਲ ਪਿਆ ।

ਗੁਰੂ ਤੇਗ ਬਹਾਦਰ ਜੀ ਨੇ ਵੀਰਵਾਰ ਬਾਦ ਦੁਪਹਿਰ ਮੱਘਰ ਪੰਜ ਸੰਮਤ ੧੭੩੨ ਅਤੇ ਸਨ ੧੬੭੫ ਵਿਚ ੫੩ ਸਾਲ ਦੀ ਉਮਰ ਵਿਚ ਸ਼ਹਾਦਤ ਦਿਤੀ।

## ੫੬

ਇਹ ਆਖਿਆ ਜਾਂਦਾ ਹੈ ਕਿ ਗੁਰੂ ਜੀ ਦੇ ਕਤਲ ਦੀ ਖਬਰ ਸੁਣਕੇ ਔਰੰਗਜ਼ੇਬ ਬੜਾ ਹੀ ਉਦਾਸ ਹੋ ਗਿਆ ਤੇ

ਪਸਚਾਤਾਪ ਕਰਨ ਲਗਾ। ਉਸ ਦਾ ਮਨ ਹਮੇਸ਼ਾ ਉਚਾਟ ਤੇ ਦੁਖੀ ਰਹਿਣ ਲੱਗਾ। ਉਸ਼ ਨੂੰ ਮਹਿਸੂਸ ਹੋ ਗਿਆ ਕਿ ਉਸ ਦੇ ਜੀਵਨ ਤੇ ਰਾਜ ਦੇ ਥੋੜ੍ਹੇ ਦਿਨ ਬਾਕੀ ਰਹਿ ਗਏ ਹਨ। ਉਸ ਦੇ ਦਰਬਾਰੀ ਤੇ ਮੁਲਾਣਿਆਂ ਨੇ ਉਸ ਦੀ ਪ੍ਰਸੰਸਾ ਕਰਕੇ ਕਿ ਇਹ ਕੰਮ ਇਸਲਾਮ ਤੇ ਮੁਹੰਮਦਨ ਕਾਨੂੰਨ ਅਨੁਸਾਰ ਹੀ ਹੈ, ਉਸ ਨੂੰ ਦਿਲਾਸਾ ਦੇਣ ਦਾ ਯਤਨ ਕੀਤਾ।

ਇਕ ਲਬਾਣਾ ਸਿੱਖ ਇਹ ਦੇਖਕੇ ਬੜਾ ਹੀ ਦੁਖੀ ਹੋਇਆ ਕਿ ਸੱਚਖੰਡਵਾਸੀ ਸਤਿਗੁਰੂ ਜੀ ਦਾ ਸਰੀਰ ਉਵੇਂ ਪਿਆ ਹੈ ਤੇ ਦਿੱਲੀ ਦੇ ਕਿਸੇ ਵੀ ਸਿੱਖ ਵਿਚ ਹੌਂਸਲਾ ਨਹੀਂ ਕਿ ਉਹ ਇਸ ਨੂੰ ਉਠਾਕੇ ਇਸ ਦੇਹ ਦਾ ਸੰਸਕਾਰ ਕਰ ਦੇਵੇ। ਉਹ ਉਸ ਸਥਾਨ ਤੇ ਵਾਪਸ ਆਇਆ ਜਿਥੇ ਉਸ ਦੇ ਗੱਡੇ ਖੜੇ ਸਨ ਜਿਹਨਾਂ ਵਿਚ ਕਪਾਹ ਤੇ ਅਨਾਜ ਦੇ ਬੋਰੇ ਲੱਦੇ ਹੋਏ ਸਨ ਜਿਹਨਾਂ ਨੂੰ ਲਬਾਣਾ ਇਕ ਸਥਾਨ ਤੋਂ ਦੂਸਰੇ ਸਥਾਨ ਤੇ ਲਿਜਾ ਰਿਹਾ ਸੀ। ਉਹ ਆਪਣੇ ਗੱਡੇ ਉਧਰ ਹੱਕ ਕੇ ਲੈ ਗਿਆ ਜਿਥੇ ਗੁਰੂ ਜੀ ਦੀ ਮਿਰਤਕ ਦੇਹ ਪਈ ਸੀ। ਉਸ ਨੇ ਭਿਆਨਕ ਤੂਫਾਨ ਦਾ ਲਾਭ ਉਠਾਇਆ, ਬਿਨਾਂ ਕਿਸੇ ਦੇ ਦੇਖੇ ਦੇਹ ਨੂੰ ਗੱਡੇ ਤੇ ਰੱਖ ਕੇ ਕਪਾਹ ਦੀਆਂ ਗੰਢਾਂ ਵਿਚ ਲਕੋ ਲਿਆ ਤੇ ਗੱਡਿਆਂ ਨੂੰ ਦਿੱਲੀ ਸ਼ਹਿਰ ਤੋਂ ਬਾਹਰ ਲੈ ਗਿਆ। ਹਨੇਰੀ ਕਰਕੇ ਸ਼ਹਿਰ ਦੇ ਪਹਿਰੇਦਾਰ ਜਾ ਚੁੱਕੇ ਸਨ ਤੇ ਲੁਬਾਣਾ ਬਿਨਾਂ ਕਿਸੇ ਨੂੰ ਪਤਾ ਲੱਗਣ ਦੇ ਬਾਹਰ ਚਲਾ ਗਿਆ। ਉਹ ਆਪਣੀਆਂ ਝੁਗੀਆਂ ਜੋ ਰਾਇਸੀਨਾ ਵਿਖੇ ਸਨ, ਉਸ ਦੇਹ ਨੂੰ ਲੈ ਗਿਆ।

ਇਥੇ ਉਹਨਾਂ ਨੇ ਸਰੀਰ ਦਾ ਸੰਸਕਾਰ ਕਰ ਦਿਤਾ ਤੇ ਜੋ ਸਿਖ ਨਹੀਂ ਸਨ ਉਹਨਾਂ ਪਾਸੋਂ ਇਹ ਗੱਲ ਲੁਕੋ ਰਖੀ ਤੇ ਕੱਖਾਂ ਦੀਆਂ ਆਪਣੀਆਂ ਝੁਗੀਆਂ ਨੂੰ ਅੱਗ ਲਗਾ ਦਿੱਤੀ ।

ਜਦੋਂ ਸਰੀਰ ਰਾਖ ਬਣ ਗਿਆ ਤਾਂ ਉਹਨਾਂ ਨੇ ਗਵਾਂਢੀਆਂ ਨੂੰ ਮਦਦ ਲਈ ਆਖਿਆ । ਕਿਸੇ ਦੇ ਸਹਾਇਤਾ ਲਈ ਪੁੱਜਣ ਤੋਂ ਪਹਿਲਾਂ ਹੀ ਸਰੀਰ ਤੇ ਝੌਂਪੜੀਆਂ ਰਾਖ ਦੀ ਢੇਰੀ ਹੋ ਚੁਕੀਆਂ ਸਨ । ਅਗਲੇ ਦਿਨ ਉਹਨਾਂ ਨੇ ਗੁਰੂ ਜੀ ਦੀ ਰਾਖ ਇਕਠੀ ਕੀਤੀ ਤੇ ਇਕ ਤਾਂਬੇ ਦੇ ਭਾਂਡੇ ਵਿਚ ਪਾ ਕੇ ਉਸ ਸਥਾਨ ਤੇ ਦਬ ਦਿਤੀ ਜਿਥੇ ਦੇਹ ਦਾ ਸੰਸਕਾਰ ਕੀਤਾ ਸੀ । ਹੁਣ ਇਸ ਜਗ੍ਹਾ ਨੂੰ ਰਕਾਬਗੰਜ ਆਖਦੇ ਹਨ ਜੋ ਨਵੀਂ ਦਿਲੀ ਵਿਖੇ ਹੈ । ਬਾਅਦ ਵਿਚ ਇਸ ਸਥਾਨ ਤੇ ਇਕ ਯਾਦਗਾਰ ਬਣਾਈ ਗਈ ਹੈ ।

ਜਦੋਂ ਸਿਖ ਗੁਰੂ ਜੀ ਦੇ ਸੀਸ ਨੂੰ ਲੈ ਕੇ ਅਨੰਦਪੁਰ ਪੁੱਜਣ ਵਾਲਾ ਸੀ ਤਾਂ ਗੋਬਿੰਦ ਰਾਏ ਨੇ ਸਿਖਾਂ ਨੂੰ ਭੇਜਿਆ ਕਿ ਉਹ ਦਿਲੀ ਤੋਂ ਆਉਂਦੇ ਸਿਖ ਦੀ ਭਾਲ ਕਰਨ । ਇਹ ਆਦਮੀ ਉਸ ਨੂੰ ਸ਼ਹਿਰ ਤੋਂ ਤਕਰੀਬਨ ਦੋ ਮੀਲ ਬਾਹਰ ਮਿਲ ਗਏ । ਦਿਲੀ ਤੋਂ ਆਏ ਸਿਖ ਨੇ ਗੁਰੂ ਜੀ ਨੂੰ ਪੁੱਛਣ ਲਈ ਸਿਖ ਨੂੰ ਭੇਜਿਆ ਕਿ ਕੀ ਸੀਸ ਦਾ ਸੰਸਕਾਰ ਅਨੰਦਪੁਰ ਕਰਨਾ ਹੈ ?

ਜਦੋਂ ਅਨੰਦਪੁਰ ਦੇ ਵਾਸੀਆਂ ਨੇ ਇਹ ਖਬਰ ਸੁਣੀ ਤਾਂ ਉਹ ਸਾਰੇ ਬਾਹਰ ਆ ਗਏ ਤੇ ਉਸ ਸਿਖ ਨੂੰ ਮਿਲਣ ਲਈ ਚਲ ਪਏ ਜੋ ਸਾਹਿਬ ਦਾ ਸੀਸ ਲੈ ਕੇ ਆ ਰਿਹਾ ਸੀ । ਦਸਮ ਗੁਰੂ ਜੀ ਨੇ ਆਪ ਸੀਸ ਲਿਆ ਤੇ ਅਨੰਦਪੁਰ ਲੈ ਗਏ । ਸੰਦਲ ਦੀ ਚਿਖਾ

ਬਣਾਈ ਗਈ ਅਤੇ ਗੁਰੂ ਜੀ ਦੇ ਸੀਸ ਤੇ ਗੁਲਾਬ ਦਾ ਅਤਰ ਤੇ ਗੁਲਾਬ ਦਾ ਅਰਕ ਛਿੜਕਿਆ। ਗੁਰੂ ਗੋਬਿੰਦ ਰਾਏ ਜੀ ਨੇ ਸੀਸ ਨੂੰ ਚਿਖਾ ਤੇ ਰੱਖ ਦਿਤਾ, ਜਪੁਜੀ ਦੀਆਂ ਪੰਜ ਪਉੜੀਆਂ ਦਾ ਪਾਠ ਕੀਤਾ ਤੇ ਆਪਣੇ ਹਥੀਂ ਚਿਖਾ ਨੂੰ ਅਗਨੀ ਦਾਗੀ। ਫਿਰ ਸੋਹਿਲੇ ਦਾ ਪਾਠ ਕੀਤਾ ਤੇ ਸੰਸਕਾਰ ਦੀ ਰਸਮ ਨੂੰ ਖਤਮ ਕੀਤਾ।

ਇਸ ਸਮੇਂ ਦੇ ਦੌਰਾਨ ਗੋਬਿੰਦ ਰਾਏ ਨੂੰ ਦਸਵੇਂ ਗੁਰੂ ਜੀ ਹੋਣ ਦਾ ਐਲਾਨ ਕਰ ਦਿਤਾ। ਸਚਖੰਡ ਵਾਸੀ ਭਾਈ ਬੁੱਢਾ ਜੀ ਨੂੰ ਗੁਰਗੱਦੀ ਸਮੇਂ ਤਿਲਕ ਦੇਣ ਦਾ ਖਾਸ ਅਧਿਕਾਰ ਪ੍ਰਾਪਤ ਸੀ। ਇਹ ਖਾਸ ਅਧਿਕਾਰ ਉਹਨਾਂ ਦੀ ਵਿਰਾਸਤ ਬਣ ਗਿਆ ਅਤੇ ਉਹਨਾਂ ਦੇ ਵੰਸ਼ੀਆਂ ਦੀ ਗੁਰੂ ਜੀ ਬੜੀ ਕਦਰ ਕਰਦੇ ਸਨ ਕਿਉਂਕਿ ਬਾਬਾ ਬੁੱਢਾ ਜੀ ਦੇ ਸਪੁਤਰ ਭਾਈ ਗੁਰਦਿਤਾ ਜੀ ਨੇ ਗੁਰੂ ਤੇਗ ਬਹਾਦਰ ਜੀ ਅਨੁਸਾਰ ਦਸੇ ਸਥਾਨ ਤੇ ਸਰੀਰ ਤਿਆਗ ਦਿਤਾ ਸੀ। ਉਸ ਦੇ ਸਪੁਤਰ, ਰਾਮਕੰਵਰ ਜੋ ੧੩ ਸਾਲਾਂ ਦਾ ਸੀ, ਨੂੰ ਗੋਬਿੰਦ ਰਾਏ, ਨੂੰ ਤਿਲਕ ਲਾਉਣ ਦਾ ਖਾਸ ਅਧਿਕਾਰ ਪ੍ਰਾਪਤ ਹੋਇਆ।

ਬਾਅਦ ਵਿਚ ਲੁਬਾਣਾ ਜਿਸ ਨੇ ਗੁਰੂ ਜੀ ਦਾ ਦੇਹ ਉਠਾਇਆ ਤੇ ਸੰਸਕਾਰ ਕੀਤਾ ਸੀ ਦਸਮੇਂ ਪਾਦਸ਼ਾਹ ਪਾਸ ਆਇਆ ਤੇ ਆਕੇ ਉਸ ਨੇ ਕਥਾ ਸੁਣਾਈ ਕਿ ਕਿਵੇਂ ਸਰੀਰ ਉਠਾਇਆ ਤੇ ਉਸ ਸਥਾਨ ਬਾਰੇ ਵੀ ਦਸਿਆ ਜਿਥੇ ਸੰਸਕਾਰ ਕੀਤਾ ਤੇ ਬਾਕੀ ਰਾਖ ਆਦਿ ਤਾਂਬੇ ਦੇਭਾਂਡੇ ਵਿਚ ਦਬਾਈ। ਉਸ ਨੇ ਦਸਿਆ ਕਿ ਦਿਲੀ ਦੇ ਸਿਖ ਔਰੰਗਜ਼ੇਬ ਪਾਸੋਂ ਇੰਨਾ ਡਰਦੇ ਸਨ ਕਿ ਕਿਸੇ ਨੇ ਵੀ ਗੁਰੂ ਜੀ ਦੀ ਦੇਹ ਨੂੰ ਉਠਾਉਣ ਦਾ ਹੌਸਲਾ ਨਾ

ਕੀਤਾ। ਗੁਰੂ ਜੀ ਲੁਬਾਣੇ ਦੀ ਇਸ ਸੇਵਾ ਤੇ ਬੜੇ ਪ੍ਰਸੰਨ ਹੋਏ ਤੇ ਉਸ ਨੂੰ ਵਿਸ਼ੇਸ਼ ਉਚ ਸਥਾਨ ਪ੍ਰਦਾਨ ਕੀਤਾ। ਆਪ ਨੇ ਆਖਿਆ ਰਾਖ ਆਦਿ ਨੂੰ ਉਥੇ ਹੀ ਦਬੀ ਰਹਿਣ ਦਿਓ ਅਤੇ ਆਖਿਆ ਬਾਅਦ ਵਿਚ ਉਸ ਸਥਾਨ ਤੇ ਗੁਰਦਵਾਰਾ ਬਣਾ ਦਿਤਾ ਜਾਵੇਗਾ।

ਦਿਲੀ ਦੇ ਸਿਖਾਂ ਦਾ ਹਾਲ ਸੁਣ ਕੇ ਗੁਰੂ ਗੋਬਿੰਦ ਰਾਏ ਨੇ ਪ੍ਰਤਿਗਿਆ ਕੀਤੀ ਕਿ ਮੈਂ ਅਜਿਹੇ ਸਿਖ ਬਣਾਵਾਂਗਾ ਜੋ ਇਕੱਲਾ ਇਕੱਲਾ ਸਵਾ ਲੱਖ ਦਾ ਟਾਕਰਾ ਕਰੇਗਾ।